ਕਿ ਅਜ਼ ਰਥ ਬਿਆਮਦ ਬਰਾਮਦਜ਼ਿਮੀ॥ ਖ਼ਰਾਮੀਦਹਸੁਦਪੈਕਰੇਨਾਜ਼ਨੀਂ॥੧੨੬॥

ਮੁੰਦਰੀ ਰਥੋਂ ਬਾਹਰ ਨਿਕਲ ਕੇ ਧਰਤੀ ਪਰ ਆਈ ਤੇ ਮਟਕ ਮਟਕ ਚਲੀ।੧੨੬।

ਬਯਕ ਦਸਤਬਰਦਾਸ਼ਤਯਕਪਿਆਲਾਆਂਬ॥ ਬਨਿਜਦੇਸ਼ਾਹਆਮਦਚੁਪਰ੍ਰਾਉਕਾਬ॥

ਇਕ ਹੱਥ ਨਾਲ ਪਾਣੀ ਦਾ ਕਟੋਰਾ ਫੜਿਆ। ਉਡਣ ਵਾਲੇ ਉਕਾਬ ਦੀ ਤਰ੍ਹਾਂ ਸੁਭਟ ਸਿੰਘ ਪਾਸ ਪਹੁੰਚੀ।੧੨੭।

ਬਗੋਯਦਕਿਐਸ਼ਾਹਆਜ਼ਾਦਮਰਦ॥ਚਰਾ ਖ਼ੁਫ਼ਤਹ ਹਸਤੀਤੁਦਰਖ਼ੂੰਨ ਗਰਦ॥੧੨੮॥

ਕਹਿਣ ਲਗੀ–ਹੇ ਨਿਆਰੇ ਬਾਦਸ਼ਾਹ ਤੂੰ ਲਹੂ ਘਟੇ ਵਿਚ ਕਿਉਂ ਸੁਤਾ ਹੋਇਆ ਹੈਂ ?''।੧੨੮।

ਹੁਮਾਂ ਜਾਨ ਜਾਨੀ ਤੁਅਮ ਨੌ ਜਵਾਂ॥ ਬਦੀਦਨ ਤੁਰਾ ਆਮਦਮਈਂਜ਼ਮਾਂ॥੧੨੯॥

ਹੇ ਨੌਜਵਾਨ, ਮੈਂ ਓਹੀ ਮੁੰਦਰੀ ਹਾਂ, ਤੇਰੇ ਦੇਖਣ ਦੀ ਖਾਤਰ ਹੁਣ ਆਈ ਹਾਂ।੧੨੯।

ਬਗੋਯਦ ਕਿ ਐ ਬਾਂਨੂਏ ਨੇਕਬਖ਼ਤ॥ਚਰਾਤੋਬਿਆਮਿਦਦਰੀਂਜਾਇਸਖ਼ਤ॥੧੩੦॥

ਕਹਿਣ ਲਗਾ–'ਹੇ ਨੇਕ ਬਖਤ ਇਸਤ੍ਰੀ ! ਤੂੰ ਇਹੋ ਜਿਹੀ ਸਖਤ ਜਗ੍ਹਾ ਕਿਉਂ ਆਈ ਹੈਂ।੧੩੦।

ਅਗਰਮੁਰਦਹਬਾਸ਼ੀਬਿਯਾਰੇਮਲਾਸ਼॥ਵਗਰਜ਼ਿੰਦਹਹਸਤੀਬਯਜ਼ਦਾਂਸੁਪਾਸ਼॥੧੩੧॥

(ਉਤਰ ਮਿਲਿਆ) ਕਿ ਅਗਰ ਤੂੰ ਮਰ ਗਿਆ ਹੋਵੇਂ ਤਾਂ ਤੇਰੀ ਲੋਥ ਲੈ ਆਵਾਂ ਜੇ ਜੀਉਂਦਾ ਹੋਵੇਂ ਤਾਂ ਸੱਚੇ ਰੱਬ ਦਾ ਸ਼ੁਕਰ ਕਰਾਂ।੧੩੧।

ਅਜ਼ਾਂਗੁਫ਼ਤਨੀਹਾਂਖ਼ੁਸ਼ਆਮਦਸੁਖਨ॥ਬਗੋਯਦਕਿਐ ਨਾਜ਼ਨੀਂ ਸੀਮ ਤਨ॥੧੩੨॥

ਮੁੰਦਰੀ ਦੇ ਇਹ ਮਿਠਬੋਲੇ ਉਹਨੂੰ ਚੰਗੇ ਲਗੇ–ਕਹਿਣ ਲਗਾ–ਹੇ ਚਾਂਦੀ ਦੇ ਸਰੀਰ ਵਾਲੀ ਮੁੰਦ੍ਰੀ।੧੩੨।

ਹਰਾਂ ਕਸ ਕਿ ਖ਼ਾਹੀ ਬਗੋ ਮਨਦਿਹਮ॥ਕਿਐਸ਼ੇਰਦਿਲਮਨ ਗ਼ੁਲਾਮੇਤੁਅਮ॥੧੩੩॥

ਜੋ ਤੂੰ ਮੇਰੇ ਪਾਸੋਂ ਮੰਗਣਾ ਚਾਹੁੰਦੀ ਹੈ ਮੰਗ ਮੈਂ ਤੈਨੂੰ ਦਿਆਂ। ਹੇ ਸ਼ੇਰ ਦਿਲ ਵਾਲੀਏ ਮੈਂ ਤੇਰਾ ਗੁਲਾਮ ਹਾਂ।੧੩੩।

ਖ਼ੁਦਾਵੰਦ ਬਾਸ਼ੀਤੁਏਕਾਰ ਸਖਤ॥ ਕਿ ਮਾਰਾਬਯਕਬਾਰਕੁਨਨੇਕਬਖ਼ਤ॥੧੩੪॥

ਹੇ ਬਹਾਦਰ ! ਤੂੰ ਮੇਰਾ ਪਤੀ ਬਨ ਤੇ ਮੈਨੂੰ ਭਾਗਵੰਤੀ ਬਣਾ।੧੩੪।

ਬਜ਼ਦ ਪੁਸ਼ਤ ਪਾਓ ਕੁਸ਼ਾਦਸ਼ਦੁਚਸ਼ਮ॥ਹਮਹਰਵਸ਼ਸ਼ਾਹਾਨਪੇਸ਼ੀਨਹਰਸਮ॥੧੩੫॥

ਬੜਾ ਸ਼ਰਮਿੰਦਾ ਹੋਇਆ, ਅੱਖਾਂ ਖੋਲੀਆਂ ਤੇ ਪੁਰਾਣੇ ਰਾਜਿਆਂ ਵਾਕਰ ਕੀਤਾ।੧੩੫।

ਬਿਅਫ਼ਤਾਦ ਬਰਰਥਬਿਯਾਵਰਦਜਾਂਮਾਂ॥ਬਿਜ਼ਦਨੌਬਤਸ਼ ਸ਼ਾਹ ਸ਼ਾਹੇ ਜ਼ਮਾਂ॥੧੩੬॥

ਰਥ ਉਤੇ ਲਿਟਾ ਦਿਤਾ ਤੇ ਘਰ ਲੈ ਆਈ ਤੇ ਬਾਦਸ਼ਾਹ ਦੇ ਬਾਦਸ਼ਾਹ ਨੇ ਵਾਜੇ ਵਜਵਾਏ।੧੩੬।

ਬਹੋਸ਼ ਅੰਦਰਾਮਦਦੁਚਸ਼ਮਸ਼ਕੁਸ਼ਾਦ॥ ਬਗੋਯਦਕਿਰਾ ਜਾਇ ਮਾਰਾਨਿਹਾਦ॥੧੩੭॥

ਜਦੋਂ ਹੋਸ਼ ਆਈ (ਸੁਭਟ ਸਿੰਘ) ਅਖਾਂ ਖੋਲੀਆਂ, ਮੈਨੂੰ ਕਿਥੇ ਲੈ ਆਂਦਾ ਹਈ।੧੩੭।

ਬਗੋਯਦ ਤੁਰਾ ਜ਼ਫ਼ਰ ਜੰਗ ਯਾਫਤਮ ॥ ਬਕਾਰੇ ਸ਼ੁਮਾਕਤਖ਼ੁਦਾ ਯਾਫਤਮ ॥੧੩੮॥

ਕਹਿਣ ਲਈ ਜੁੱਧ ਵਿਚ ਤੈਨੂੰ ਜਿੱਤ ਲਿਆਂਦਾ ਹੈ । ਤੇਰੇ ਕਹਿਣ ਦੇ ਅਨੁਸਾਰ ਤੈਨੂੰ ਆਪਣਾ ਪਤੀ ਬਣਾਇਆ । ੧੩੮ ।

ਪਸ਼ੇਮਾਂ ਸ਼ੁਦ ਸੁਖ਼ਨ ਗੁਫ਼ਤਨ ਫ਼ਜ਼ੂਲ॥ ਹਰਾਂਕਸਤੁਗੋਈਕਿਬਰਮਨਕਬੂਲ ॥੧੩੯॥

ਵਧੀਕ ਬਚਨ ਬੋਲਣ ਨਾਲ ਸ਼ਰਮਿੰਦਿਆਂ ਹੋਈਦਾ ਹੈ। ਜੋ ਤੂੰ ਮੈਨੂੰ ਕਹਿੰਦੀ ਹੈਂ ਮੈਨੂੰ ਕਬੂਲ ਹੈ। ੧੩੯।

ਬਦਿਹ ਸਾਕੀਆ ਜਾਮ ਫੇਰੋਜ਼ਹ ਫ਼ਾਮ ॥ਕਿਮਾਰਾਬਕਾਰਅਸਤਰੋਜੇਤਮਾਮ ॥੧੪੦॥

ਫਿਰੋਜ਼ ਫ਼ਾਮ–ਸਬਜ਼ ਰੰਗ। ਰੋਜੇ ਤਮਾਮ–ਜ਼ਿੰਦਗੀ ਜਾਂ ਪ੍ਰਲੋ ਦਾ ਦਿਨ, ਅਰਥ ਹੋ ਚੁਕਾ ਹੈ। ੧੪੦।

ਤੁਮਾਰਾਬਿਦਿਹਤਾਂ ਸ਼ਵਮਤਾਜ਼ਾਦਿਲ॥ਕਿਗੋਹਰਬਿਯਾਰੇਮਆਲੂਦਹ ਗਿਲ॥੧੪੧॥

ਤੂੰ ਮੈਨੂੰ ਪ੍ਰੇਮਾ ਭਗਤੀ ਦਾ ਪਿਆਲਾ ਦੇਹ ਤਾਂ ਮੈਂ ਤਾਜ਼ਾ ਦਿਲ ਹੋਵਾਂ ਤੇ ਚਿਕੜ ਵਿਚੋਂ ਹੀਰੇ ਚੁਗਾਂ। ੧੪੧।

## ੫ ਕਥਾ

੧ ਓ ਵਾਹਿਗੁਰੂ ਜੀ ਕੀ ਫਤਹ ॥

ਤੁਈ ਰਹਨੁਮਾਓ ਤੁਈਦਿਲਕੁਸ਼ਾਇ ॥ ਤੁਈਦਸਤਗੀਰਅੰਦਰਹਰਦੋ ਸਰਾਇ॥੧॥

ਹੇ ਪ੍ਰਮੇਸ਼ਰ ਤੂੰ ਹੀ ਰਾਹ ਦਸਨ ਵਾਲਾ ਅਤੇ ਤੂੰਹੀ ਦਿਲਾਂ ਦੇ ਕਿਵਾੜ ਖੋਲਣ ਵਾਲਾ ਹੈ ਲੋਕ ਅਤੇ ਪ੍ਰਲੋਕ ਵਿਚ ਤੂੰ ਹੀ ਸਹਾਈ ਹੈਂ। ੧।

ਤੁਰਜ਼ਾਕ ਰੋਜੀ ਦਿਹੋ ਦਸਤਗੀਰ ॥ ਕਰੀਮੇ ਖਤਾ ਬਖ਼ਸ਼ ਦਾਨਸ਼ ਪਜ਼ੀਰ ॥ ੨ ॥

ਰਿਜ਼ਕ ਦਾਤਾਰ, ਸਹਾਇਕ, ਕ੍ਰਿਪਾ ਨਿਧਾਨ, ਗੁਨਾਹ ਬਖਸ਼ਨ ਵਾਲਾ ਅਤੇ ਮਨ ਦੀਆਂ ਮੁਰਾਦਾਂ ਪੂਰੀਆਂ ਕਰਨ ਵਾਲਾ ਸਭ ਕੁਛ ਤੂੰ ਹੀ ਹੈਂ। ੨।

ਹਿਕਾਯਤ ਸ਼ੁਨੀਦਮ ਯਕੇ ਕਾਜ਼ੀ ਅਸ ॥ ਕਿ ਬਰਤਰਨਦੀਦਮ ਕਜ਼ੋ ਦੀਗਰਸ਼॥੩॥

ਇਕ ਵੱਡੇ ਕਾਜ਼ੀ ਦੀ ਕਹਾਣੀ ਸੁਣੀ। ਉਸ ਤੋਂ ਕੋਈ ਦੂਜਾ ਵੱਡਾ ਮਨੁਖ ਨਹੀਂ ਵੇਖਿਆ। ੩।

ਯਕੇ ਖ਼ਾਨਹ ਓ ਬਾਨੂਏ ਨੌਜਵਾਂ ॥ ਕਿ ਕੁਰਬਾਂ ਸ਼ਵਦ ਹਰਕਸੇ ਨਾਜ਼ਦਾਂ ॥ ੪ ॥

ਉਸਦੇ ਘਰ ਇਕ ਨਾਇਕਾ ਸੀ ਜਿਸਨੂੰ ਸਭ ਸੁੰਦਰੀਆਂ ਵੇਖਕੇ ਕੁਰਬਾਨ ਜਾਂਦੀਆਂ ਸਨ। ੪।

ਕਿ ਸੋਸਨ ਸਰੇਰਾ ਫ਼ਰੋਮੇਜ਼ਦਹ॥ ਗੁਲੇਲਾਲਹ ਰਾ ਦਾਗ਼ ਦਰ ਦਿਲ ਸ਼ੁਦਿਹ ॥੫॥

(ਉਸ ਨੂੰ ਵੇਖਕੇ) ਸੋਸਨ ਵੀ ਮੂੰਧੀ ਪਾ ਲੈਂਦਾ ਸੀ ਤੇ ਲਾਲੇ ਦਾ ਦਿਲ ਉਸਦੀ ਸੁੰਦ੍ਰਤਾ ਵੇਖਕੇ ਸੜਦਾ ਸੀ। ੫।

ਕਜ਼ਾਂ ਸੂਰਤੇ ਮਾਹ ਰਾ ਬੀਮ ਸ਼ੁਦ ॥ ਰਸ਼ਕ ਸੋਖ਼ਤਹ ਅਜ਼ ਮਿਯਾ ਨੀਮ ਸ਼ੁਦ ॥ ੬ ॥

ਉਸਦੀ ਸ਼ਕਲ ਤੋਂ ਚੰਦ੍ਰਮਾਂ ਵੀ ਡਰਦਾ ਸੀ ਅਤੇ ਈਰਖਾ ਨਾਲ ਚੰਦ ਅਧਾ ਅਧਾ ਹੋ ਗਿਆ। ੬।

ਬਕਾਰ ਅਜ਼ ਸੂਏ ਖ਼ਾਨਹ ਬੇਰੂ ਰਵਦ ॥ ਬਦੋਸੇ ਜ਼ੁਲਫ਼ ਸ਼ੇਰ ਮੁੰਬਲ ਸ਼ਵਦ ॥ ੭ ॥

ਜਦੋਂ ਕਿਸੇ ਕੰਮ ਲਈ ਬਾਹਰ ਜਾਂਦੀ ਸੀ ਤਾਂ ਉਸਦੀ ਜ਼ੁਲਫ ਮੋਢੇ ਤੇ

ਵੇਖਕੇ ਸੁੰਬਲ ਦੇ (ਇਕ ਖੁਸ਼ਬੋਦਾਰ ਘਾਹ ਜਿਸਦੀਆਂ ਤਿੜਾਂ ਜ਼ੁਲਫ ਵਰਗੀਆਂ ਹੁੰਦੀਆਂ ਹਨ) ਭਾ ਦੀ ਬਣ ਜਾਂਦੀ ਸੀ । ੭ ।

ਗਰ ਆਬੇ ਬ ਦਰੀਯਾ ਬਸ਼ੋਯਦ ਰੁਖ਼ਸ਼॥ਹਮਹ ਖ਼ਾਰ ਮਾਹੀ ਸ਼ਵਦ ਗੁਲਰੁਖ਼ਸ਼ ॥੮॥

ਜੇਕਰ ਆਪਣਾ ਚੇਹਰਾ ਦਰਿਆ ਵਿਚ ਧੋਵੇ, ਤਾਂ ਮਛੀਆਂ ਦੇ ਚਾਨੇ ਲਾਲ ਰੰਗ ਦੇ ਹੋ ਜਾਂਦੇ ਸਨ । ੮ ।

ਬਖੁਮ ਓ ਫ਼ਿਤਾਦਹ ਹਮਾਂ ਸਾਯਹ ਆਬ॥ਜਿਮਸਤੀਸ਼ੁਦਹਨਾਂਮਨਰਗਸ਼ਸਰਾਬ॥੯॥

ਉਸਦਾ ਪਰਛਾਵਾਂ ਮਟਕੀ ਦੇ ਪਾਣੀ ਵਿਚ ਪਿਆ ਤਾਂ ਉਸਦੇ ਮੁਖਦੀ ਮਸਤੀ ਤੋਂ ਉਸਦਾ ਨਾਮ ਨਰਗਸ ਸ਼ਰਾਬ ਹੋਇਆ । ੯ ।

ਬ ਦੀਦਸ਼ ਯਕੇ ਰਾਜ ਹਾ ਨੌ ਜਵਾਂ॥ਕਿਹੁਸਨਲ ਜਮਾਲ ਅਸਤ ਜ਼ਾਹਰ ਜਹਾਂ॥੧੦॥

ਉਸਦੀ ਨਜ਼ਰੀ ਇਕ ਨੌਜਵਾਨ ਰਾਜਾ ਪਿਆ । ਜੋ ਜਹਾਨ ਵਿਚ ਸੁੰਦ੍ਰਸੀ।੧੦।

ਬ ਗੁਫਤਹ ਕਿ ਐ ਰਾਜਏਨੇਕਬਖਤ॥ਤੁਮਾਰਾਬਿਦਿਹਜਾਇਨਜ਼ਦੀਕਤਖ਼ਤ॥੧੧॥

ਕਹਿਣ ਲਗੀ ਹੇ ਭਾਗਾਂ ਵਾਲੇ ਰਾਜੇ! ਤੂੰ ਮੈਨੂੰ ਤਖਤਦੇ ਪਾਸ ਜਗਾਦੇ।੧੧।

ਨ ਖ਼ੁਸਤੀ ਸਰੇਕਾਜੀਆਵਰਤਰਾਸਤ॥ਵਜ਼ਾਂਪਸਕਿਈਖਾਨਹਮਾਅਜ਼ਤੁਰਾਸਤ॥੧੨॥

(ਉਤਰ ਮਿਲਿਆ) ਪਹਿਲੋਂ ਆਪਣੇ ਕਾਜੀ ਦਾ ਸਿਰ ਲਾਹ ਲਿਆ । ਫਿਰ ਇਹ ਮੇਰਾ ਘਰ ਤੇਰਾ ਹੋ ਜਾਵੇਗਾ । ੧੨ ।

ਸ਼ੁਨੀਦੀ ਸੁਖ਼ਨਰਾ ਦਿਲ ਅੰਦਰਨਿਹਾਦ॥ਨਰਾਜ਼ੇਦਿਗਰਪੇਸ਼ਅਉਰਤਕੁਸ਼ਾਦ॥੧੩॥

ਗਲ ਸੁਣਕੇ ਮਨ ਵਿਚ ਰਖੀ ਤੇ ਆਪਣਾ ਭੇਤ ਕਿਸੇ ਹੋਰ ਅਗੇ ਨਾ ਖੋਲਿਆ । ੧੩ ।

ਬ ਵਕਤੇ ਸਹੁਰਰਾਚੁਖ਼ੁਸ਼ਖ਼ੁਫ਼ਤਹਦੀਦ॥ਬਿਜ਼ਦਤੇਗ਼ਖ਼ੁਦਦਸਤਸਰਓ ਬੁਰੀਦ॥੧੪॥

ਸੁਵੇਰ ਵੇਲੇ ਜਦ ਪਤੀ ਨੂੰ ਗੂੜੀ ਨੀਂਦੇ ਦੇਖਿਆ, ਤਲਵਾਰ ਮਾਰੀ ਤੇ ਸਿਰ ਲਾਹ ਦਿਤਾ । ੧੪ ।

ਬੁਰੀਦਹਸਰਓਰਾਰਵਾਂਜਾਂਇਗਸ਼ਤ ॥ ਦਰਾਂਜਾਸਬਲਸਿੰਘਕਿਬਿਨਸ਼ਸ਼ਤਹਅਸ਼ਤ ॥

ਸਿਰ ਲਾਹ ਦਿਤਾ ਤੇ ਉਧਰ ਚਲਪਈ ਜਿਥੇ ਸਭਲਸਿੰਘ ਬਰਾਜਮਾਨ ਸੀ।੧੫।

ਤੁ ਗੁਫ਼ਤੀ ਮਰਾਹਮਚਿਨੀ ਕਰਦਹਅਮ॥ਬਪੇਸ਼ਿਤੁਈਸਰਮਨਆਵੁਰਦਹ ਅਮ॥੧੬॥

ਜਿਵੇਂ ਤੂੰ ਮੈਨੂੰ ਕਿਹਾ ਸੀ ਉਵੇਂ ਮੈਂ ਕੀਤਾ ਹੈ ਤੇ ਤੇਰੇ ਸਾਹਮਣੇ ਸਿਰ ਲੈ ਆਈ ਹਾਂ । ੧੬ ।

ਅਗਰ ਸਰਤੁ ਖ਼ਾਹੀ ਸਿਰਤੁ ਮੈਂਦਿਹਮ॥ਬਜਾਨੋ ਦਿਲੇ ਬਰਤੁਆਸ਼ਕ ਸ਼ੁਦਮ॥੧੭॥

ਅਗਰ ਤੂੰ ਮੇਰਾ ਸਿਰ ਚਾਹੁੰਦਾ ਹੈਂ ਤਾਂ ਮੈਂ ਦੇਂਦੀ ਹਾਂ। ਦਿਲ ਜਾਨ ਤੋਂ ਤੇਰੇ ਤੇ ਆਸ਼ਕ ਹੋ ਗਈ ਹਾਂ। ੧੭ ।

ਕਿਇਮਸਬਕੁਨਆਂਅਹਦਤੋਬਸਤਹਈ॥ਬ਼ਗ਼ਮਜਹਚਸ਼ਮਜਾਂਨਮਨਕੁਸ਼ਤਹਈ॥੧੮॥

ਅਜ ਦੀ ਰਾਤ ਜੋ ਤੂੰ ਇਕਰਾਰ ਕੀਤਾ ਸੀ ਸੋ ਕਰ। ਤੇਰੇ ਅਖਾਂ ਤੇ ਕਟਾਖ ਨੇ ਮੇਰੀ ਜਾਨ ਕੱਢ ਲਈ। ੧੮ ।

ਚੁ ਦੀਦਸ਼ ਸਰੇ ਰਾਜਹੇ ਨੌਜਵਾਂ ॥ ਬਤਰਸੀਦ ਵਗੁਫ਼ਤਹਕਿ ਏ ਬਦਨਿਸ਼ਾਂ ॥੧੯॥

ਜਦ ਨੌਜਵਾਨ ਰਾਜੇ ਨੇ (ਕਟਿਆ ਹੋਇਆ) ਸਿਰ ਵੇਖਿਆ । ਡਰਿਆ ਤੇ ਕਹਿਣ ਲਗਾ:-'ਹੇ ਖੋਟੀਏ।' ੧੯ ।

ਚੁਨਾਂ ਬਦ ਤੁ ਕਰਦੀ ਖ਼ੁਦਾਵੰਦ ਖੇਸ਼॥ਕਿ ਮਾਰਾ ਚਿਆਰੀ ਅਜ਼ੀ ਕਾਰਬੇਸ਼ ॥੨੦॥

ਤੂੰ ਆਪਣੇ ਪਤੀ ਨਾਲ ਇਹ ਖੋਟਾ ਕੰਮ ਕਿਉਂ ਕੀਤਾ ਈ। ਮੇਰੇ ਨਾਲ ਤੂੰ ਇਸ ਤੋਂ ਵੀ ਵਧੀਕ ਕਰੇਂਗੀ। ੨੦।

ਜ਼ਿਤੋਦੋਸਤੀ ਮਨ ਬਬਾਜ਼ਆਮਦਮ॥ਜ਼ਿਕਰਦਹਤੁਮਨਦਰਨਿਯਾਜ਼ ਆਮਦਮ॥੨੧॥

ਤੇਰੀ ਮਿਤ੍ਰਤਾਈ ਤੋਂ ਮੈਂ ਬਾਝ ਆਇਆ ਤੇ ਮੈਨੂੰ ਤੇਰੀਆਂ ਚਾਲਾਂ ਤੋਂ ਭੈ ਆਉਂਦਾ ਹੈ। ੨੧ ।

ਚੁਨੀਂ ਬਦਤੁਕਰਦੀਖੁਦਾਵੰਦ ਕਾਰ ॥ ਮਰਾ ਕਰਦਹ ਬਾਸ਼ੀ ਚੁਨੀ ਰੋਜ਼ਗਾਰ ॥੨੨॥

ਤੂੰ ਆਪਣੇ ਪਤੀ ਨਾਲ ਇਹੋ ਜੇਹਾ ਬੁਰਾ ਕੀਤਾ ਤੇ ਮੇਰੇ ਨਾਲ ਵੀ ਬੁਰਾ ਕਰੇਂਗੀ। ੨੨ ।

ਬਅੰਦਾਖ਼ਤਸਰਰਾ ਦਰਾਜਾਂਜ਼ਿਦਸਤ ॥ਬਰੇਸੀਨਹਓਸਰਬਿਜ਼ਦਹਰਦੁ ਦਸਤ॥੨੩॥

ਹਥ ਚੋਂ ਸਿਰ ਸੁੱਟ ਦਿਤਾ,ਸਿਰ ਤੇ ਛਾਤੀ ਨੂੰ ਦੁਹਥੜਾਂ ਮਾਰਨ ਲਗੀ।੨੩।

ਮਰਾ ਪੁਸ਼ਤ ਦਾਦੀ ਤੁਰਾ ਹਕ ਦਿਹਦ ॥ ਵਜ਼ਾਂ ਰੋਜ਼ ਮੌਲਾਇ ਕਾਜ਼ੀ ਸ਼ਵਦ ॥੨੪॥

ਤੂੰ ਮੈਨੂੰ ਪਿਠ ਦਿਤੀ ਹੈ, ਓੜਕ ਨੂੰ ਨਿਆਉਂ ਦੇ ਦਿਨ ਤੈਨੂੰ ਰੱਬ ਪਿਠ ਦੇਵੇ । ੨੪ ।

ਬਿ ਅੰਦਾਖਤ ਸਰਖ਼ਾਨਹਆਮਦਬਬਾਜ਼॥ਬਆਂਲਾਸ਼ਕਾਜ਼ੀਬਖ਼ੁਸਪੀਦ ਦਰਾਜ॥੨੫॥

ਸਿਰ ਸੁੱਟਕੇ ਘਰ ਵਾਪਸ ਆਗਈ ਤੇ ਕਾਜ਼ੀਦੀ ਲਾਸ਼ ਨਾਲ ਸੌਂਗਈ।੨੫।

ਬਿਅੰਦਾਖ਼ਤ ਬਰਸਰਜ਼ਿਖੁਦਦਸਤਖ਼ਾਕ ॥ ਬਗੁਫ਼ਤਾ ਕਿਖੇਜ਼ੇਦਯਾਰਾਨ ਪਾਕ॥੨੬॥

ਆਪਣੇ ਹਥਾਂ ਨਾਲ ਆਪਣੇ ਸਿਰ ਵਿਚ ਸੁਵਾਹ ਪਾਈ। ਕਹਿਣ ਲਗੀ:– 'ਹੇ ਭਾਈ ਲੋਕੋ ਉਠੋ। ੨੬।

ਚਿ ਬਦਕਾਰ ਕਰਦਈ ਕਸੇਸ਼ੇਰਬਖ਼ਤ॥ਕਿਕਾਜ਼ੀਬਜਾਂਕੁਸ਼ਤਯਕਜ਼ਖਮ ਸਖ਼ਤ॥੨੭॥

ਕਿਸੇ ਮੰਦੇ ਨੇ ਕੈਸਾ ਮੰਦਾ ਕੀਤਾ ਹੈ ਕਿ ਕਾਜ਼ੀ ਦਾ ਸਿਰ ਇਕੋ ਸੱਟ ਨਾਲ ਵੱਢ ਦਿਤਾ ਹੈ। ੨੭।

ਬ ਹਰਜਾ ਕਿ ਯਾਬੇਦ ਖ਼ੂੰਨਸ਼ ਨਿਸ਼ਾਂ ॥ ਹੁਮਾਂ ਰਾਹ ਗੀਰੰਦ ਹਮਹਿ ਮਰਦਮਾਂ॥੨੮॥

ਜਿਧਰ ਜਿਧਰ ਲਹੂ ਦੇ ਨਿਸ਼ਾਨ ਮਿਲਨ ਸਾਰੇ ਲੋਕੀਂ ਉਧਰ ਜਾਣ। ੨੮।

ਬ ਆਂਜਾ ਜਹਾਂਖ਼ਲਕਇਸਤਾਦਹਕਰਦ॥ਬਜਾਇਸਰੇਕਾਜ਼ੀਅਫ਼ਤਾਦਹ ਕਰਦ॥੨੯॥

ਦੁਨੀਆਂ ਦੀ ਖਲਕਤ ਨੂੰ ਉਥੇ ਖਲਾਰਿਆ ਜਿਥੇ ਕਾਜ਼ੀ ਦਾ ਸਿਰ ਸੁਟ ਗਈ ਸੀ । ੨੯ ।

ਬਿਦਾਨਿਸ਼ਤ ਹਮਹ ਔਰਤੇਮਰਦਮਾਂ ॥ ਕਿਈਰਾਂਬਕੁਸ਼ਤਹਅਸਤਰਾਜਹਹੁਮਾਂ॥੩੦॥

ਸਾਰਿਆਂ ਆਦਮੀਆਂ ਤੇ ਇਸਤ੍ਰੀਆਂ ਨੇ ਜਾਣ ਲਿਆ ਕਿ ਇਸਨੂੰ ਇਸੇ ਰਾਜੇ ਨੇ ਮਾਰਿਆ ਹੈ। ੩੦ ।

ਗਰਿਫ਼ਤੰਦ ਓਰਾਬਬਸਤੰਦ ਸਖ਼ਤ॥ ਕਿਜਾਏਜਹਾਂਗੀਰਬਿਨਸ਼ਸਤਹਤਖ਼ਤ ॥੩੧॥

ਉਸ ਨੂੰ ਗ੍ਰਿਫਤਾਰ ਕਰਕੇ ਨਰੜ ਕੇ ਬੰਨ ਲਿਆ। ੩੧।

ਬ ਗੁਫ਼ਤੰਦਕਿਈਰਾਂਹਵਾਲਹਕੁਨਦ॥ਬਦਿਲਹਰਚਿਦਾਰਦ ਸਜਾਇਸ਼ਦਿਹਦ॥੩੨॥

ਕਹਿਣ ਲਗੇ ਇਸ ਰਾਜੇ ਨੂੰ ਉਸਦੇ ਹਵਾਲੇ ਕਰ ਦੇਵੋ ਤੇ ਜੋ ਉਹ ਚਾਹੇ ਇਸ ਨੂੰ ਸਜਾ ਦੇਵੇ। ੩੨।

ਬ ਫ਼ਰਮੂਦ ਜਲਾਦ ਰਾ ਸ਼ੇਰ ਬਖ਼ਤ॥ ਕਿਈਂ ਸਿਰਜੁਦਾਕੁਨਬਯਕਜ਼ਖਮਸਖਤ॥੩੩॥

ਉਸ ਚੰਦ੍ਰੀ ਨੇ ਜਲਾਦ ਨੂੰ ਹੁਕਮ ਦਿਤਾ ਕਿ ਇਕ ਫੱਟ ਨਾਲ ਇਸਦੀ ਧੌਣ ਲਾਹਕੇ ਰੱਖਦਿਹ। ੩੩।

ਚੁ ਸ਼ਮਸ਼ੇਰ ਰਾ ਦੀਦਆਂ ਨਉ ਜੁਆਂ ॥ ਬਲਰਜ਼ਹ ਦਰਾਮਦ ਚੁ ਸਰਵੇ ਗਿਰਾਂ ॥੩੪॥

ਉਸ ਜਵਾਨ ਨੇ ਜਦ ਤਲਵਾਰ ਦੇਖੀ ਤਾਂ ਸਰੂ ਵਾਂਙੂ ਕੰਬਣ ਲਗਾ। ੩੪।

ਬਗੁਫ਼ਤਹ ਕਿ ਮਨ ਕਾਰਬਦਕਰਦਹਅਮ ॥ ਬਕਾਹਿਸ਼ਮਾਤੌਰਖੁਦਕਰਦਹਅਮ॥੩੫॥

ਕਹਿਣ ਲਗਾ ਮੈਂ ਬੜਾ ਮਾੜਾ ਕੀਤਾ ਕਿ ਤੇਰਾ ਕੰਮ ਆਪਣੀ ਮਰਜ਼ੀ ਨਾਲ ਕੀਤਾ। ੩੫।

ਨ ਮੂਦਹ ਇਸ਼ਾਰਤ ਬ ਚਸ਼ਮੇ ਬਆਂ ॥ ਕਿ ਏ ਬਾਨੂਏ ਸਰਵਰੇ ਬਾਨੂਆਂ ॥ ੩੬ ॥

ਅਖਾਂ ਮਾਰੀਆਂ, ਜੋ ਹੇ ਸੁੰਦ੍ਰੀਆਂ ਦੀ ਸਰਦਾਰ ਸੁੰਦਰੀ।੩੬।

ਜ਼ਿ ਹੁਕਮੇਸ਼ੁਮਾਮਨਖ਼ਤਾਕਰਦਹਅਮ॥ ਕਿਕਾਰਈਂ ਬਬੇਮਸਲਹਤਕਰਦਹਅਮ॥੩੭॥

ਮੈਂ ਤੇਰਾ ਹੁਕਮ ਨਹੀਂ ਮੰਨਿਆ ਤੇ ਇਹ ਕੰਮ ਤੇਰੀ ਸਲਾਹ ਤੋਂ ਬਿਨਾਂ ਕੀਤਾ। ੩੭।

ਖਲਾਸਮਬਿਦਿਹ ਅਹਦ ਕਰਦਮਕਬੂਲ॥ ਕਿਅਹਦੇਖ਼ੁਦਾ ਅਸਤਕਸਮੇਰਸੂਲ॥੩੮॥

ਮੈਨੂੰ ਬਖਸ਼! ਮੈਨੂੰ ਤੇਰਾ ਇਕਰਾਰ ਕਬੂਲ ਹੈ। ਮੈਂ ਰੱਬ ਦੀ ਤੇ ਮੁਰਸ਼ਦ ਦੀ ਸਹੁੰ ਖਾਂਦਾ ਹਾਂ। ੩੮।

ਗੁਨਹ ਬਖ਼ਸ਼ ਤੋ ਮਨ ਖ਼ਤਾ ਕਰਦਹਅਮ॥ ਕਿਏਜਿਗਰਜਾਂਮਨਗ਼ੁਲਾਮੇਤੁਅਮ॥੩੯॥

ਮੈਂ ਗਲਤੀ ਕੀਤੀ ਹੈ ਮੇਰਾ ਗੁਨਾਹ ਬਖਸ਼ ਦੇ। ਮੇਰਾ ਤਨ ਮਨ ਤੇਰੇ ਗੁਲਾਮ ਹਨ। ੩੯।

ਬਗੁਫ਼ਤਹ ਗਰੀਂ ਰਾਜਹ ਪਾਂਸਦਕੁਸ਼ਮ॥ ਨਕਾਜ਼ੀਮਰਾਜ਼ਿੰਦਹਦਸਤਆਯਦਮ॥੪੦॥

ਕਹਿਣ ਲਗੀ ਅਗਰ ਮੈਂ ਇਹੋ ਜੇਹੇ ਪੰਜ ਸੌ ਰਾਜੇ ਮਾਰਾਂ ਤਾਂ ਫਿਰ ਵੀ ਕਾਜ਼ੀ ਨੇ ਮੁੜ ਨਹੀਂ ਆਉਣਾ। ੪੦।

ਕਿ ਓ ਕੁਸ਼ਤਹ ਸ਼ੁਦ ਚਰਾਈਰਾਂ ਕੁਸ਼ਮ ॥ ਕਿਖ਼ੂਨੇਅਜ਼ੀਂ ਬਰਸਰੇ ਖ਼ੁਦਕੁਨਮ ॥੪੧॥

ਉਹ ਮਾਰਿਆ ਗਿਆ, ਇਸ ਨੂੰ ਕਿਉਂ ਮਾਰਾਂ, ਇਸਤਰਾਂ ਆਪਣੇ ਸਿਰ ਤੇ ਖੂਨ ਕਿਉਂ ਝੜਾਵਾਂ। ੪੧।

ਚਿ ਖ਼ੁਸ਼ਤਰ ਕਿ ਈਂਰਾ ਖ਼ਲਾਸੀ ਦਿਹਮ॥ ਵਮਨਹਜ਼ਰਤੇਕਾਬਹਅਲਹਰਵਮ॥੪੨॥

ਕਿੰਨਾ ਚੰਗਾ ਹੋਵੇ ਜੋ ਇਸਨੂੰ ਛਡ ਦੇਵਾਂ ਤੇ ਆਪ ਹੱਜ ਨੂੰ ਜਾਵਾਂ। ੪੨।

ਬਗੁਫ਼ਤਈਸੁਖ਼ਨਰਾਵਕਰਦਸ਼ਖ਼ਲਾਸ॥ ਬਖ਼ਾਨਹਖ਼ੁਦਆਮਦਜਮਹਕਰਦਖ਼ਾਸ॥੪੩॥

ਇਹ ਕਹਿਕੇ ਉਸਨੂੰ ਰਿਹਾ ਕਰ ਦਿਤਾ। ਆਪਣੇ ਘਰ ਆਈ ਤੇ ਚੰਗੀਆਂ ਚੰਗੀਆਂ ਚੀਜ਼ਾਂ ਜਮਾਂ ਕੀਤੀਆਂ। ੪੩।

ਬ ਬਸਤੰਦ ਬਾਰੇ ਤਯਾਰੀ ਕੁਨਦ ॥ ਕਿ ਏਜ਼ਦ ਮਰਾ ਕਾਮਗਾਰੀ ਦਿਹਦ ॥ ੪੪॥

ਗੰਢਾਂ ਬਧੀਆਂ ਤੇ ਤਿਆਰੀ ਕਰ ਲਈ ਤੇ ਬੇਨਤੀ ਕੀਤੀ ਕਿ ਰੱਬ ਮੈਨੂੰ ਸਫਲਤਾ ਬਖਸ਼ੇ। ੪੪।

ਦਰੇਗ਼ ਅਜ਼ ਕਬਾਇਲਜੁਦਾਮੇਸ਼ਵਮ॥ ਅਗਰਜ਼ਿੰਦਹਬਾਸ਼ਮਬਬਾਜ਼ ਆਮਦਮ॥੪੫॥

ਅਫਸੋਸ ਹੈ, ਜੋ ਟੱਬਰ ਟੋਰ ਤੋਂ ਅੱਡ ਹੋ ਰਹੀ ਹਾਂ। ਜੇ ਜੀਉਂਦੀ ਰਹੀ ਤੇ ਮੁੜ ਆਵਾਂਗੀ। ੪੫।

ਮਤਾਏ ਨਕਦ ਜਿਨਸਰਾਬਾਰਬਸਤ॥ਰਵਾਨਹ ਸੂਏ ਕਾਬਹਅਲਹਸ਼ੁਦਅਸਤ॥੪੬॥
ਨਕਦੀ, ਤੇ ਜਿਨਸ ਆਦਿ ਨੂੰ ਬੰਨ੍ਹਿਆ ਤੇ ਹੱਜ ਲਈ ਤੁਰ ਪਈ । ੪੬ ।
ਚੁਬੇਰੂੰ ਬਰਾਮਦ ਦੁਸੇ ਮੰਜ਼ਲਸ਼ ॥ ਬਯਾਦ ਆਮਦਸ਼ ਖ਼ਾਨਹ ਜ਼ਾਂ ਦੋਸਤਸ਼ ॥ ੪੭ ॥
ਜਦੋਂ ਦੋ ਚਾਰ ਪੜਾ ਬਾਹਰ ਚਲੀ ਗਈ । ਤਾਂ ਉਥੇ ਯਾਰ ਦਾ ਘਰ ਚੇਤੇ ਆਇਆ । ੪੭ ।
ਬਬਾਜ਼ ਆਮਦਹ ਨੀਮਸ਼ਬ ਖ਼ਾਨਹਆਂ॥ਨਿਆਮਤਅਜ਼ੀਮੇਂ ਵਦੌਲਤ ਗਿਰਾਂ ॥੪੮॥
ਅਧੀ ਰਾਤ ਨੂੰ ਉਸਦੇ ਘਰ ਮੁੜ ਆਈ, ਤੇ ਬੜੇ ਪਦਾਰਥ ਨਾਲ ਲਿਆਈ । ੪੮ ।
ਬਦਾਨਸਤਆਲਮ ਕੁਜਾਜਾਇਗਸ਼ਤ। ਚਿਦਾਨਦਕਿਕਸਹਾਲਬਰਸਰਗੁਜ਼ਸ਼ਤ॥੪੯।
ਦੁਨੀਆਂ ਨੇ ਨਾ ਜਾਣਿਆ ਜੋ ਕਿਧਰ ਚਲੀ ਗਈ ਹੈ । ਕਿਸੇ ਨੂੰ ਕੀ ਪਤਾ ਸੀ ਉਸ ਨਾਲ ਕੀ ਬੀਤੀ ਹੈ । ੪੯ ।
ਬਿਦਿਹ ਸਾਕੀਯਾਪਿਆਲਹਫ਼ੇਰੋਜ਼ਫ਼ਾਮ॥ਕਿਮਾਰਾਬਕਾਰਸਤਦਰਵਕਤਮਾਮ ॥੫੦॥
ਅਰਥ ਹੋ ਚੁਕਾ ਹੈ । ੫੦ ।
ਬਮਨਦਿਹਕਿਖੁਸ਼ਤਰ ਦਿਮਾਗੋ ਕੁਨਮ॥ ਕਿ ਰੋਸ਼ਨ ਤਬੈ ਚੂੰਚਰਾਗੇ ਕੁਨਮ ॥ ੫੧ ॥
ਸਾਨੂੰ ਦੇਹ ਜੋ ਦਮਾਗ ਨੂੰ ਖੁਸ਼ ਕਰੀਏ ਕਿ ਆਪਣੀ ਤਬੀਅਤ ਨੂੰ ਦੀਵੇ ਦੀ ਨਿਆਈਂ ਰੋਸ਼ਨ ਕਰੀਏ । ੫੧ ।

## ੬ ਕਥਾ

### ੧ ਓ ਸ੍ਰੀ ਵਾਹਿਗੁਰੂ ਜੀ ਕੀ ਫਤਹ ॥

ਖ਼ੁਦਾਵੰਦ ਬਖ਼ਸ਼ਿੰਦਹਏ ਦਿਲ ਕੁਸ਼ਾਇ ॥ ਰਜ਼ਾ ਬਖ਼ਸ਼ਰੋਜ਼ੀ ਦਿਹੋ ਰਹਨੁਮਾਇ॥੧॥
ਸਤਿਗੁਰੂ ਬਖਸ਼ਣਹਾਰ ਤੇ ਦਿਲਾਂ ਨੂੰ ਚਾਨਣ ਕਰਨ ਵਾਲਾ । ਰੋਜ਼ੀ ਦਾਤਾਰ, ਖੁਸ਼ੀ ਦੇਣ ਵਾਲਾ, ਤੇ ਰਸਤਾ ਦਸਣ ਵਾਲਾ । ੧ ।
ਨ ਫੌਜੇ ਨ ਫ਼ਰਸ਼ੋ ਨ ਫ਼ਰਰੋ ਨ ਫ਼ੂਰ ॥ ਖ਼ੁਦਾਵੰਦ ਬਖ਼ਸ਼ਿੰਦਹ ਜ਼ਾਹਰ ਜ਼ਹੂਰ ॥ ੨ ॥
ਨਾ ਫੌਜ ਹੈ, ਨਾ ਗਲੀਚਾ, ਨਾ ਝੰਡਾ ਹੈ,ਨਾ ਵਾਜਾ (ਰਬ ਪਾਸ) ਵਾਹਿਗੁਰੂ ਬਖਸ਼ਣ ਵਾਲਾ ਅਤੇ ਪ੍ਰਤੱਖ ਹੈ । ੨ ।
ਹਿਕਾਯਤ ਸ਼ੁਨੀਦੇਮ ਦੁਖ਼ਤਰ ਵਜ਼ੀਰ ॥ਕਿਹੁਸਨਲਜਮਾਲਸਤਰੋਸ਼ਨਜ਼ਮੀਰ ॥ ੩ ॥
ਵਜ਼ੀਰ ਦੀ ਲੜਕੀ ਦੀ ਵਾਰਤਾ ਸੁਣੀ ਹੈ ਜੋ ਬਹੁਤ ਸੁੰਦ੍ਰ ਅਤੇ ਪ੍ਰਕਾਸ਼ਵਾਨ ਦਿਲ ਦੀ ਸੀ । ੩ ।
ਵਜ਼ਾਂ ਕੇਸਰੇ ਸ਼ਾਹ ਰੂਮੀ ਕੁਲਹ ॥ ਦਰਖ਼ਸ਼ਿੰਦਹ ਸ਼ਮਸ਼ੇਰ ਰਖ਼ਸ਼ਿੰਦਹ ਮਾਹ ॥ ੪ ॥
ਉਥੋਂ ਦਾ ਬਾਦਸ਼ਾਹ ਕੇਸਰ ਨਾਮੇ ਰੂਮੀ ਟੋਪੀ ਪਾਉਂਦਾ ਸੀ । ਸੂਰਜ ਤੇ ਚੰਦ ਵਾਙੂੰ ਉਸਦਾ ਪ੍ਰਕਾਸ਼ ਸੀ । ੪ ।
ਯਕੇ ਰੋਜ਼ ਰੋਸ਼ਨ ਬਰਾਂਮਦ ਸ਼ਿਕਾਰ ॥ ਹਮਹ ਯੂਜ਼ ਅਜ਼ ਬਾਜ਼ ਬਹਰੀ ਹਜ਼ਾਰ ॥ ੫॥
ਇਕ ਦਿਨ ਉਹ ਸ਼ਿਕਾਰ ਲਈ ਬਾਹਰ ਆਇਆ । ਸਾਰੇ ਚਿਤ੍ਰੇ, ਬਾਜ਼ ਤੇ ਹਜ਼ਾਰਾਂ ਬੇਹਰੀਆਂ ਉਸ ਨਾਲ ਸੀ । ੫ ।

ਬਪਹਨ ਅੰਦਰਾਮਦ ਬਨਖ਼ਚੀਰ ਗਾਹ ॥ ਬਿਜ਼ਦ ਗੋਰ ਆਹੂ ਬਸੇ ਸ਼ੇਰਸ਼ਾਹ ॥ ੬ ॥

ਸ਼ਿਕਾਰ ਗਾਹ ਵਿਖੇ ਆਇਆ ਤੇ ਬਾਦਸ਼ਾਹ ਨੇ ਬੜੇ ਜੰਗਲੀ ਖੋਤੇ, ਹਿਰਨ ਅਤੇ ਸ਼ੇਰ ਸ਼ਿਕਾਰ ਕੀਤੇ । ੬ ।

ਦਿਗਰ ਸ਼ਾਹ ਮਗ਼ਰਬ ਦਰ ਆਮਦਦਲੇਰ॥ਚੁਰਖ਼ਸ਼ਿੰਦਹਮਾਹੇਚੁਗੁਰਰਿੰਦਹਸ਼ੇਰ॥੭॥

ਦੂਜਾ ਲਹਿੰਦੇ ਦਾ ਬਾਦਸ਼ਾਹ ਜੋ ਬਹੁਤ ਪ੍ਰਤਾਪੀ ਤੇ ਸ਼ੇਰ ਦੀ ਨਿਆਈ ਦਲੇਰ ਸੀ ਉਹ ਵੀ ਆ ਨਿਕਲਿਆ । ੭ ।

ਦੁਸ਼ਾਹੇ ਦਰਾਮਦ ਬਯਕ ਜਾਇ ਸਖ਼ਤ॥ਕਿਰਾ ਤੇਗ਼ਯਾਰੀ ਦਿਹਦ ਨੇਕ ਬਖ਼ਤ ॥੮॥

ਬਾਦਸ਼ਾਹ ਇਕ ਔਖੀ ਥਾਂ ਆ ਗਏ, ਵੇਖੀਏ ਹੁਣ ਤਲਵਾਰ ਕਿਸਨੂੰ ਫਤਹ ਦੇਂਦੀ ਹੈ । ੮ ।

ਕਿਰਾ ਰੋਜ਼ ਇਕਬਾਲ ਯਾਰੀ ਦਿਹਦ ॥ ਕਿ ਯਜ਼ਦਾ ਕਿਰਾਕਾਮਗਾਰੀ ਦਿਹਦ॥੯॥

ਵੇਖੀਏ ਕੌਣ ਪ੍ਰਤਾਪੀ ਹੁੰਦਾ ਹੈ ਤੇ ਕਿਸਦੀ ਕਾਮਣਾ ਪੂਰੀ ਹੁੰਦੀ ਹੈ । ੯ ।

ਬ ਜ਼ੁੰਬਸ਼ ਦਰਾਮਦ ਦੁਸ਼ਾਹੇ ਦਲੇਰ ॥ ਕਿ ਬਰ ਆਹੂਏ ਯਕ ਬਰਾਮਦਦੁਸ਼ੇਰ॥੧੦॥

ਦੋਵੇਂ ਬਾਦਸ਼ਾਹ ਗੁਸੇ ਵਿਚ ਆਏ । ਜਿਵੇਂ ਦੋ ਸ਼ੇਰ ਇਕ ਹਰਨ ਉਤੇ ਆਉਂਦੇ ਹਨ । ੧੦ ।

ਬਗੁਰਰੀਦਨ ਆਮਦ ਦੁਅਬਰੇ ਸਿਯਾਹ ॥ਸਨਾਨੇ ਬਿਅੰਦਾਖ਼ਤਨੇਜ਼ਹਚੁਕਾਹ॥੧੧॥

ਦੋ ਕਾਲੇ ਬੱਦਲ (ਬਾਦਸ਼ਾਹ ਗੱਜਣ ਲਗੇ ਤੇ ਉਨ੍ਹਾਂ ਘਾਹ ਦੀ ਮਾਨਿੰਦ ਨੇਜੇ ਤੇ ਬਰਛੇ ਇਕ ਦੂਜੇ ਨੂੰ ਮਾਰੇ । ੧੧ ।

ਚੁਨਾਂ ਤੀਰ ਬਾਰਾਂਨ ਪਰਰਾਂ ਸ਼ੁਦਹ ॥ ਜ਼ਿਮੀ ਆਸਮਾਂ ਪੁਰਜ਼ਿਕਰਗ਼ਸ਼ ਸ਼ੁਦਹ॥੧੨॥

ਤੀਰਾਂ ਦਾ ਅਜੇਹਾ ਮੀਂਹ ਵਰ੍ਹਿਆ ਅਤੇ ਤੀਰ ਉਡਦੇ ਸਨ । ਜ਼ਿਮੀ ਤੇ ਅਸਮਾਨ ਇੱਲਾਂ ਨਾਲ ਭਰ ਗਏ । ੧੨ ।

ਚਕਾ ਚਾਕ ਬਰਖ਼ਾਸਤ ਨੋਕੋ ਸਿਨਾਂ ॥ ਯਕੇਰਸ਼ਤ ਖ਼ੇਜ਼ ਅਜ ਬਰਾਮਦ ਜਹਾਂ ॥੧੩॥

ਬਰਛਿਆਂ ਦੀਆਂ ਨੋਕਾਂ ਤੋਂ ਕੜਾ ਕੜਾ ਦੇ ਸ਼ਬਦ ਪੈਦਾ ਹੁੰਦੇ ਸਨ ਤੇ ਸੰਸਾਰ ਵਿਚ ਪਰਲੈ ਆ ਗਈ । ੧੩ ।

ਚੁ ਸੂਰੇ ਸਰਾਫ਼ੀਲ ਦਮ ਮੇ ਜ਼ਦਹ ॥ ਕਿ ਰੋਜੇ ਕਿਆਮਤ ਬਹਮ ਮੇਜ਼ਦਹ ॥ ੧੪ ॥

ਜਿਕੂੰ ਸ਼ਿਵਜੀਨੇ ਨਰਸਿੰਗਾ ਵਜਾਇਆ । ਜੋ ਓੜਕਦੇ ਦਿਨ ਵਜੇਗਾ।੧੪।

ਗੁਰੇਜ਼ਸ਼ ਦਰਾਮਦ ਹੁਮਾ ਅਰਬਸ਼ਾਹ॥ਬ ਗ਼ਾਲਬ ਦਰਾਮਦ ਹੁਮਾ ਗਰਬਸ਼ਾਹ॥੧੫॥

ਅਰਬ ਦਾ ਬਾਦਸ਼ਾਹ ਨੱਠ ਗਿਆ ਅਤੇ ਲਹਿੰਦੇ ਦਾ ਬਾਦਸ਼ਾਹ ਜਿਤ ਗਿਆ । ੧੫ ।

ਕਿਤਨਹਾਬਿਮਾਦਹਅਸਤਸ਼ਾਹੇਅਰਬ॥ ਬ ਵਕਤੇ ਚੁ ਪੇਸ਼ੀਨ ਸ਼ਮਸ਼ਚੂੰ ਗਰਬ॥੧੬॥

ਅਰਬ ਦਾ ਬਾਦਸ਼ਾਹ ਕੱਲਾ ਰਹਿ ਗਿਆ ਜਿਵੇਂ ਸੂਰਜ ਅਸਤਨ ਦੇ ਵੇਲੇ ਅਕਲਾ ਰਹਿ ਜਾਂਦਾ ਹੈ । ੧੬ ।

ਚੁ ਤਾਬਸ਼ ਨਮਾਨਦ ਸ਼ਵਦਦਸਤਗੀਰ॥ਚੁਦੁਜ਼ਦੇਸ਼ਵਦ ਵਕਤਸ਼ਬਰਾਅਸੀਰ॥੧੭॥

ਜਦੋਂ ਉਸ ਵਿਚ ਤਪਸ਼ ਨਹੀਂ ਰਹਿੰਦੀ ਕੈਦ ਹੋ ਜਾਂਦਾ ਹੈ । ਜਿਵੇਂ ਚੋਰ ਰਾਤ ਦੇ ਵੇਲੇ ਕੈਦ ਹੋ ਜਾਂਦਾ ਹੈ । ੧੭ ।

ਬਬਸਤੰਦ ਬੁਰਦੰਦ ਸ਼ਹ ਨਿਜ਼ਦਸ਼ਾਹ॥ਚੁਮਾਹਅਫ਼ਕਨੋ ਹਮਚੁ ਬੁਰਦੰਦਮਾਹ ॥੧੮॥

(ਸਿਪਾਹੀ) ਰਾਜੇ ਨੂੰ ਬੰਨਕੇ ਦੂਜੇ ਰਾਜੇ ਪਾਸ ਲੈ ਗਏ, ਜਿਵੇਂ ਚੰਦ ਨੂੰ

ਡੰਗਨ ਵਾਲੇ (ਰਾਹੂ ਕੇਤੂ) ਚੰਦ ਨੂੰ ਲੈ ਜਾਂਦੇ ਹਨ। ੧੮।

ਬਖ਼ਾਨਹ ਖ਼ਬਰ ਆਮਦਹ ਸ਼ਾਹਬਸਤ॥ ਹਮਹਕਾਰਦੁਜ਼ਦੀਵਮਰਦੀ ਗੁਜ਼ਸ਼ਤ॥੧੯॥

ਰਾਜੇ ਦੇ ਘਰ ਉਸ ਦੇ ਕੈਦ ਹੋਣ ਦੀ ਖਬਰ ਪਹੁੰਚੀ ਅਤੇ ਸਭ ਚੋਰੀ ਤੇ ਮਰਦਾਨਗੀ ਦੇ ਕੰਮ ਹੋ ਚੁਕੇ। ੧੯।

ਨਸ਼ਸ਼ਤੰਦਬਮਜਲਸਜ਼ਿਦਾਨਾਇਦਿਲ॥ਸੁਖ਼ਨਰਾਂਦਪਿਨਹਾਂਵਜਾਂਸ਼ਾਹਖ਼ਿਜਲ॥੨੦॥

ਬੁਧਵਾਨਾਂ ਨੇ ਦਰਬਾਰ ਲਾਇਆ ਤੇ ਚੋਰੀ ਚੋਰੀ ਗਲਾਂ ਕਰਨ ਲਗੇ ਅਤੇ ਬਾਦਸ਼ਾਹ ਵਲੋਂ ਬਹੁਤ ਸ਼ਰਮਿੰਦੇ ਹੋਏ। ੨੦।

ਚੁ ਬਿਸ਼ਨੀਦ ਈਂ ਖ਼ਬਰ ਦੁਖਤਰਵਜ਼ੀਰ॥ਬਬਸਤੰਦ ਸ਼ਮਸ਼ੇਰ ਜੁਸਤੰਦਤੀਰ॥੨੧॥

ਜਦ ਵਜ਼ੀਰ ਦੀ ਪੁਤਰੀ ਨੇ ਇਹ ਗਲ ਸੁਣੀ ਤਾਂ ਉਸ ਨੇ ਤਲਵਾਰ ਬਧੀ ਤੇ ਤੀਰ ਚੁਣੇ। ੨੧।

ਬ ਪੋਸ਼ੀਦ ਜ਼ਰ ਬਫ਼ਤ ਰੂੰਮੀ ਕਬਾਇ॥ਬਜ਼ੀਂ ਬਰ ਨਸ਼ਸ਼ਤੋਬਿਆਮਦਬਜਾਇ॥੨੨॥

ਸੋਨੇ ਦੀ ਰੂਮੀ ਪੁਸ਼ਾਕ ਪਹਿਨਕੇ ਘੋੜੇ ਤੇ ਸਵਾਰ ਹੋਈ ਤੇ ਮੈਦਾਨ ਵਿਚ ਆਈ। ੨੨।

ਰਵਾਂ ਸ਼ੁਦ ਸੂਏ ਸ਼ਾਹ ਮਗਰਬਚੁਬਾਦ॥ ਕਮਾਨੇਕਿਆਨੀਬਤਰਕਸ਼ ਨਿਹਾਦ॥੨੩॥

ਕਿਆਨੀ ਕਮਾਨ ਤੇ ਭਥਾ ਬੰਨ ਲਿਆ ਤੇ ਲਹਿੰਦੇ ਦੇ ਬਾਦਸ਼ਾਹ ਵਲ ਤੁਰ ਪਈ। ੨੩।

ਬ ਪੇਸ਼ੇ ਸ਼ਹ ਮ਼ਗਰਬ ਆਮਦ ਦਲੇਰ॥ਚੁਗੁਰਰੀਦਹਅਬਰੇਚੁ ਦਰਰਿੰਦਹਸ਼ੇਰ॥੨੪॥

ਗੱਜਦੇ ਹੋਏ ਬੱਦਲ ਤੇ ਬੜਕਦੇ ਸ਼ੇਰ ਦੀ ਨਿਆਈਂ ਪਛਮ ਦੇ ਬਾਦਸ਼ਾਹ ਪਾਸ ਆਈ। ੨੪।

ਦੁਆ ਕਰਦ ਕਿਐ ਸ਼ਾਹ ਅਜ਼ਾਦ ਬਖ਼ਤ॥ ਸਜ਼ਾਵਾਰਦੇਹੀਮੁ ਸ਼ਾਯਾਨ ਤਖਤ॥੨੫॥

ਅਸੀਸ ਕੀਤੀ–ਕਿ ਹੇ ਸੁਤੰਤ੍ਰਤਾ ਵਾਲੇ ਬਾਦਸ਼ਾਹ, ਤੂੰ ਤਖਤ ਤੇ ਤਾਜ ਦੇ ਲਾਇਕ ਹੈਂ। ੨੫।

ਮਰਾਕਾਹੀਯਾਂ ਆਮਦਅਜ਼ਬਹਰਕਾਹ॥ਦੋਸਿਹਸਦਸਵਾਰੋਯਕਅਜ਼ਸਕਲ ਸ਼ਾਹ॥੨੬॥

ਮੇਰੇ ਘਾਹੀ ਜਿਨ੍ਹਾਂ ਵਿਚੋਂ ਦੋ ਤਿੰਨ ਸੌ ਸਵਾਰ ਸਨ, ਇਕ ਬਾਦਸ਼ਾਹੀ ਸਰੂਪ ਸੀ ਘਾਹ ਖੋਤਨ ਏਧਰ ਆਏ ਸੀ। ੨੬।

ਕਿ ਬਿਹਤਰ ਹੁਮਾਂਸਤਮਰਰਾ ਬਿਦਿਹ॥ ਵਗਰਨਹ ਖ਼ੁਦਸ਼ਮੌਤਬਰਸਰਬਿਨਹ॥੨੭॥

ਭਲਾ ਇਸੇ ਵਿਚ ਹੀ ਹੈ ਕਿ (ਘਾਹੀ) ਮੇਰੇ ਹਵਾਲੇ ਕਰਦੇ, ਜੇ ਨਹੀਂ ਤਾਂ ਮੌਤ ਲਈ ਤਿਆਰ ਹੋ ਜਾ। ੨੭।

ਸ਼ੁਨੀਦੀ ਸੁਖ਼ਨ ਸ਼ਾਹ ਪੋਲਾਦ ਤਨ॥ਬਲਰਜ਼ੀਦ ਬਰਖੁਦ ਚੁ ਬਰਗੇ ਸਮਨ॥੨੮॥

ਫੁਲਾਦੀ ਸਰੀਰ ਵਾਲੇ ਬਾਦਸ਼ਾਹ ਨੇ ਇਹ ਗਲ ਸੁਣੀ ਤੇ ਚੰਬੇ ਦੇ ਫੁਲ ਵਾਙੂੰ ਕੰਬਿਆ। ੨੮।

ਸ਼ੁਨੀਂ ਦੀ ਜ਼ਿਮਨ ਸ਼ਾਹ ਗਰ ਈਂ ਸੁਖ਼ਨ॥ ਹੁਮਾਨਾ ਤੁਰਾਬੇਖਬਰਕੰਦ ਬੁਨ॥੨੯॥

ਜੇਕਰ ਮੇਰੇ ਰਾਜੇ ਨੇ ਇਹ ਗਲ ਸੁਣ ਲਈ ਤਾਂ ਤੇਰੀਆਂ ਜੜ੍ਹਾਂ ਉਖੇੜ ਦੇਵੇਗਾ। ੨੯।

ਚੁਨਾ ਜੰਗ ਕਰਦੰਦ ਈਂ ਕਾਹੀਯਾ॥ ਨ ਦਾਨਮ ਮਗਰ ਸ਼ਾਹ ਬਾਸ਼ਦ ਜੁਵਾਂ॥੩੦॥

(ਉਹ ਰਾਜਾ) ਦਿਲ ਵਿਚ ਕਹਿਣ ਲਗਾ ਕਿ ਇਨ੍ਹਾਂ ਘਾਹੀਆਂ ਨੇ ਇਹੋ

ੈਹਾ ਜੁਧ ਕੀਤਾ ਹੈ, ਖਵਰੇ ਇਨ੍ਹਾਂ ਦਾ ਰਾਜਾ ਕਿੱਡਾ ਜੁਵਾਨ ਹੋਵੇਗਾ। ੩੦।
ਨ ਦਾਨਮ ਮਗਰ ਸ਼ਾਹ ਹਸਤਸ਼ ਜੁਵਾਂ॥ਕਿ ਮਾਰਾ ਬਗੀਰਦ ਜ਼ਿ ਮਾਯੰਦਰਾਂ ॥੩੧॥
ਮੈਨੂੰ ਨਹੀਂ ਸੀ ਪਤਾ ਕਿ ਬਾਦਸ਼ਾਹ ਐਡਾ ਜੁਵਾਨ ਤੇ ਮੈਨੂੰ ਮਾਯੰਦ੍ਰਾਂ ਦੇਸ ਤੋਂ ਫੜ ਲੈ ਜਾਊਗਾ। ੩੧।
ਜ਼ਿ ਪੇਸ਼ੀਨਹ ਏ ਸ਼ਾਹ ਵਜ਼ੀਰਾਂ ਬੁਖ਼ਾਂਦ ॥ਸੁਖ਼ਨਹਾਇਪੋਸ਼ੀਦਹਬਾਓਬਰਾਂਦ ॥੩੨॥
ਬਾਦਸ਼ਾਹ ਨੇ ਵਜ਼ੀਰ ਬੁਲਾਏ ਤੇ ਚੋਰੀ ਚੋਰੀ ਉਨ੍ਹਾਂ ਨਾਲ ਗਲਾਂ ਕੀਤੀਆਂ।੩੨।
ਤੁ ਦੀਦੀ ਚੁਨਾਂ ਕਾਹੀਯਾਂ ਜੰਗਕਰਦ॥ਕਿਅਜ਼ਮੁਲਕਯਜ਼ਦਾਂਬਰਾਵੁਰਦਗਰਦ॥੩੩॥
ਵੇਖਿਆ, ਘਾਹੀ ਕਿਵੇਂ ਲੜੇ ਹਨ ਤੇ ਕਿਸਤਰਾਂ ਰੱਬ ਦੇ ਮੁਲਕ ਚੋਂ ਇਨ੍ਹਾਂ ਘੱਟਾ ਉਡਾਇਆ ਹੈ। ੩੩।
ਮਬਾਦਾ ਕੁਨਦ ਤਾਖਤ ਬਰਮੁਲਕਸਖਤ॥ਦਿਹਮਕਾਹੀਯਾਰਾਅਜ਼ਾਨੇਕਬਖਤ॥੩੪॥
ਕਿਤੇ ਐਸਾ ਨਾ ਹੋਵੇ ਕਿ ਸਾਡੇ ਦੇਸ ਉਤੇ ਜ਼ਬਰਦਸਤ ਹਮਲਾ ਕਰ ਦੇਵੇ ਸੋ ਇਸ ਭਾਗਵਾਨ ਨੂੰ ਇਸ ਦੇ ਘਾਹੀ ਦੇ ਦਿਓ। ੩੪।
ਹੁਮਾ ਸ਼ਾਹ ਮਹਬੂਸੀਆ ਪੇਸ਼ ਖਾਂਦ ॥ ਹਵਾਲਹ ਨਮੂਦਸ ਕਿ ਓਰਾਂ ਨਿਸ਼ਾਂਦ॥੩੫॥
ਉਸੇ ਵੇਲੇ ਰਾਜੇ ਨੇ ਕੈਦੀਆਂ ਨੂੰ ਸਦਕੇ ਉਸਦੇ ਹਵਾਲੇ ਕੀਤਾ ਤੇ ਉਸਨੂੰ ਬਿਠਾਇਆ। ੩੫।
ਤੁ ਅਜ਼ਾਦਗਸ਼ਤੀਅਜ਼ਈਂਸਹਲਚੀਜ॥ਬਗੀਰਏਬਿਰਾਦਰ ਤੁਅਜਜਾਂਅਜ਼ੀਜ॥੩੬॥
ਤੂੰ ਤਾਂ ਝੱਟ ਪੱਟ ਛੁੱਟ ਗਿਆ ਹੈਂ। ਹੇ ਜਾਨ ਤੋਂ ਪਿਆਰੇ ਭਾਈ, ਇਹ ਤੇਰੀ ਚੀਜ਼ ਹੈ ਇਸ ਨੂੰ ਲੈ ਲੈ। ੩੬।
ਜ਼ਨੇ ਪੇਚ ਦਸਤਾਰ ਰਾ ਤਾਬਦਾਦ॥ਦਿਗਰ ਦਸਤਬਰਮੁਸ਼ਤੇ ਤੇਗਸ਼ਨਿਹਾਦ॥੩੭॥
(ਵਜ਼ੀਰ ਦੀ ਲੜਕੀ) ਨੇ ਪੱਗ ਨੂੰ ਜ਼ਰਾ ਠੀਕ ਕੀਤਾ ਤੇ ਦੂਜਾ ਹਥ ਤਲਵਾਰ ਦੀ ਮੁੱਠ ਨੂੰ ਪਾਇਆ। ੩੭।
ਬਿਜਦ ਤਾਜੀਆਨਹਿ ਬਹਿਰ ਚਾਰਚਾਰ॥ਵਗੁਫ਼ਤਾ ਕਿਏਬੇਖ਼ਬਰ ਬੇਮੁਹਾਰ॥੩੮॥
ਘਾਹੀਆਂ ਨੂੰ ਚਾਰ ਚਾਰ ਕੋਰੜੇ ਮਾਰੇ ਤੇ ਕਹਿਨ ਲਗੀ 'ਹੇ ਬੇ-ਮੁਹਾਰਿਓ ਤੇ ਬੇ-ਖਬਰੋ। ੩੮।
ਕਿ ਆਮਦ ਦਰੀਜਾਵਜਾਂਕਾਹਨੇਸਤ॥ਕਿਏਜ਼ਦਗੁਵਾਹਅਸਤਯਜਦਾਂਯਕੇਸਤ॥੩੯॥
ਤੁਸੀਂ ਇਧਰ ਆ ਨਿਕਲੇ ਹੋ,ਕੀ ਓਧਰ ਘਾਹ ਨਹੀਂ ਸੀ। ਪ੍ਰਮਾਤਮਾਂ ਹਰ ਥਾਂ ਇਕ ਹੈ ਤੇ ਉਹੀ ਸਭ ਕੁਝ ਜਾਨਦਾ ਹੈ। ੩੯।
ਦਰੋਗੇ ਮਰਾਬਰ ਗਫੂਰੇ ਗਵਾਹਸਤ ॥ ਬਿਗੋਯਦ ਕਿਮਾਰਾਪਨਾਹੇ ਖੁਦਾਸਤ॥੪੦॥
ਬਖਸ਼ਨ ਵਾਲਾ ਰੱਬ ਮੇਰੇ ਝੂਠ ਨੂੰ ਜਾਨਦਾ ਹੈ। ਤੇ ਕਹਿਣ ਲਗੀ ਹੇ ਪ੍ਰਮੇਸ਼ੁਰ! ਮੈਨੂੰ ਤੇਰਾ ਹੀ ਆਸਰਾ ਹੈ। ੪੦।
ਰਿਹਾਈ ਦਿਹਾਦਹ ਖੁਦਾਵੰਦ ਤਖਤ॥ ਵਿਦਾਗਸ਼ਤ ਜ਼ੂ ਮੰਜਲੇ ਜਾਇਸਖਤ॥੪੧॥
ਆਪਨੇ ਬਾਦਸ਼ਾਹ ਨੂੰ ਛੁਡਾ ਲਿਆ ਤੇ ਉਸ ਔਕੜ ਦੀ ਥਾਂ ਤੋਂ ਨਿਕਲ ਗਈ। ੪੧।
ਬਿਦਿਹ ਸਾਕੀਆਸਾਗਰੇਸਬਜਪਾਨ॥ਕਿ ਸਾਹਿਬਸ਼ਊਰਅਸਤਜਾਹਰਜਹਾਨ॥੪੨॥
ਹੇ ਪ੍ਰਮੇਸ਼ੁਰ! ਮੈਨੂੰ ਸਬਜ਼ ਰੰਗ ਦੇ ਨਾਮ ਦੀ ਮਸਤੀ ਦਾ ਕਟੋਰਾ ਦੇਹ। ਤੂੰ ਬੜਾ ਦਨਾ ਤੇ ਸੰਸਾਰ ਵਿਖੇ ਪ੍ਰਤੱਖ ਹੈਂ। ੪੨।

ਬਿਦਿਹਸਾਕੀਆ ਜਾਮਫ਼ਿਰੋਜ਼ਹ ਰੰਗ ॥ ਕਿਦਰਵਕਤਿ ਸਬਚੂੰ ਖੁਸ਼ੋਰੋਜ਼ਜੰਗ ॥੪੩॥
ਹੇ ਪ੍ਰਮੇਸ੍ਵਰ ! ਸਬਜ਼ ਰੰਗ ਦਾ ਨਾਮ ਰੂਪ ਮਦ ਦਾ ਪਿਆਲਾ ਬਖਸ਼, ਜੋ ਰਾਤ ਅਤੇ ਜੁਧ ਦੇ ਸਮੇਂ ਸੁਖਦਾਈ ਏ । ੪੩ ।

## ੭ ਕਥਾ

੧ ੳ ਵਾਹਿਗੁਰੂ ਜੀ ਕੀ ਫਤਹ ॥

ਖ਼ੁਦਾਵੰਦ ਬਖ਼ਸ਼ਿੰਦ ਏ ਬੇਸ਼ੁਮਾਰ ॥ ਕਿ ਜ਼ਾਹਿਰ ਜ਼ਹੂਰਅਸਤਸਾਹਿਬ ਦਿਯਾਰ॥੧॥
ਪ੍ਰਮਾਤਮਾਂ ਬਖਸ਼ਨ ਵਾਲਾ ਅਤੇ ਬੇਅੰਤ ਹੈ । ਜੋ ਪ੍ਰਤੱਖ ਹੈ ਅਤੇ ਸੰਸਾਰ ਦਾ ਸਾਹਿਬ ਹੈ । ੧ ।
ਤਬੀਯਤਬਹਾਲਅਸਤਹੁਸਨਲਜਮਾਲ॥ਚਿਹੁਸਨਲਜ਼ਮਾਲਅਸਤਫ਼ਜ਼ੀਲਤਕਮਾਲ॥
ਤੇ ਉਸਦਾ ਸੁਭਾਵ ਅਡੋਲ ਹੈ, ਅਤੇ ਉਸਦਾ ਚੇਹਰਾ ਸੁੰਦਰ ਹੈ ਬੜਾ, ਅਤੇ ਅਤੀਯੰਤ ਵਿਦਵਾਨ ਹੈ । ੨ ।
ਕਿਅਸ਼ਫ਼ੰਦ ਯਾਰਅਜ਼ਜਹਾਂਰਖ਼ਤਬੁਰਦ॥ਨਸਬਨਾਮਏਖ਼ੁਦਬਬਹਮਨ ਸਪੁਰਦ ॥੩॥
ਅਸਫੰਦ ਯਾਰ ਭੜਾਈ ਕਰ ਗਿਆ ਅਤੇ ਰਾਜ ਗਦੀ ਬਹਮਨ ਨੂੰ ਦੇ ਗਿਆ । ੩ ।
ਅਜ਼ਾਂ ਦੁਖ਼ਤਰੇ ਹਮਚੁ ਪਰਰੇਹੁਮਾਇ॥ਕਿਹੁਸਨਲਜ਼ਮਾਲਅਸਤਦੌਲਤਫਿਜ਼ਾਇ॥੪॥
ਬਹਮਨ ਦੀ ਇਕ ਪੁਤ੍ਰੀ ਸੀ, ਜੋ ਸੁੰਦ੍ਰਤਾ ਵਿਚ ਹੁਮਾਂ ਜਾਨਵਰ ਦੇ ਪਰਾਂ ਦੀ ਨਿਆਈ ਸੀ । ਉਹ ਸੁੰਦ੍ਰਤਾ ਦੀ ਦੇਵੀ ਅਤੇ ਧਨ ਵਧਾਉਣ ਵਾਲੀ ਸੀ । ੪ ।
ਚੁਬਹਮਨ ਸ਼ੁਦ ਅਜ਼ਈਂ ਜਹਾਂਬੁਰਦਰਖ਼ਤ॥ਬਦੁਖ਼ਤਰਸਪੁਰਦੰਦਆਂਤਾਜ਼ਤਖ਼ਤ॥੫॥
ਜਦ ਬਹਮਨ ਮਰ ਗਿਆ ਤਾਂ ਅਮੀਰਾਂ ਵਜ਼ੀਰਾਂ ਨੇ ਰਾਜ ਗਦੀ ਉਸਦੀ ਪੁਤ੍ਰੀ ਨੂੰ ਸੌਂਪ ਦਿਤੀ । ੫ ।
ਨਸ਼ਸ਼ਤੰਦ ਬਰ ਤਖ਼ਤ ਰੂਮੀਹੁਮਾਇ॥ ਬਿਬੁਸਤਾਂ ਬਹਾਰ ਅਸਤਸੂਰਤਫ਼ਿਜ਼ਾਇ॥੬॥
ਹੁਮਾਂ ਜੇਹੀ ਸੁੰਦ੍ਰ ਤਖਤ ਤੇ ਬੈਠੀ । ਅਤੇ ਬਾਗ਼ ਦੀ ਬਹਾਰ ਦੀ ਨਿਆਈਂ ਉਸਦੀ ਸ਼ਕਲ ਸੁੰਦਰ ਸੀ । ੬ ।
ਚੁਬਗੁਜ਼ਸਤ ਬਰਵੇ ਜ਼ਿਦਹਸਾਲਚਾਰ॥ ਕਿ ਪੈਦਾ ਸ਼ੁਦਹ ਸਬਜ਼ ਏ ਨੌਬਹਾਰ ॥੭॥
ਜਦ ਉਹ ਚੌਦਾਂ ਸਾਲਾਂ ਦੀ ਹੋਈ ਉਸਤੇ ਜੁਵਾਨੀ ਦੀ ਬਹਾਰ ਆਈ ।੭।
ਬਹਾਰੇ ਜੁਂਨੀ ਬਨੌਬਤ ਰਸੀਦ ॥ ਚੁ ਬੁਸਤਾਂ ਗੁਲੇ ਸੁਰਖ਼ ਬੇਰੂੰ ਕਸ਼ੀਦ ॥ ੮ ॥
ਜਿਸਤਰਾਂ ਬਾਗ਼ ਵਿਚ ਗੁਲਾਬ ਦਾ ਲਾਲ ਫੁਲ ਖਿੜਦਾ ਹੈ, ਇਵੇਂ ਹੀ ਉਸ ਤੇ ਜੁਵਾਨੀ ਖਿੜੀ । ੮ ।
ਬਹੁਸਨ ਆਮਦਸ਼ ਤੂਤੀਏ ਨੌਬਹਾਰ ॥ ਚੁ ਮਾਹੇ ਕਿ ਬਰਖ਼ੁਦ ਨੁਨਦ ਨੌਬਹਾਰ॥੯॥
ਇਹ ਮੌਸਮ ਬਹਾਰ ਦੀ ਤੋਤੀ ਤੇ ਅਜੇਹਾ ਹੁਸਨ ਆਇਆ, ਜੇਹਾ ਨਵੀਨ ਚੰਦ ਦਾ । ੯ ।

ਮਿਜ਼ਾਜ਼ਸ਼ ਜਿਤਿਫ਼ਲੀ ਬਰੂੰਦਰਰਸੀਦ॥ਜ਼ਵਾਨੀ ਜ਼ਿ ਆਗ਼ਾਜ਼ਬਰਵੇ ਕਸ਼ੀਦ॥੧੦॥

ਉਸਦੇ ਸੁਭਾਵ ਨੇ ਬਾਲਪਨ ਚੋਂ ਪੈਰ ਬਾਹਰ ਰਖਿਆ ਤੇ ਉਹ ਜੁਵਾਨ ਹੋ ਗਈ ।੧੦।

ਵਿਦਾਸ਼ੁਦ ਅਜ਼ੇ ਹਾਲ ਤਿਫ਼ਲੀ ਮਿਜ਼ਾਜ਼ ॥ ਬਹਾਰੇ ਜੁਆਨੀ ਦਰਾਮਦਬਬਾਜ਼ ॥੧੧॥

ਬਚਪਨ ਚਲਾ ਗਿਆ ਤੇ ਜੁਵਾਨੀ ਦੀ ਰੁਤ ਆ ਗਈ।੧੧।

ਕਿ ਬਿਨਸ਼ਸ਼ਤਬਰਤਖ਼ਤਿਸ਼ਾਹਨ ਸਹੀ॥ਬਕਲਮਅੰਦਰਆਵੇਖ਼ਤਕਾਗ਼ਜ਼ਮਹੀ॥੧੨॥

ਤਖਤ ਤੇ ਬੈਠ ਗਈ ਅਤੇ ਧਰਤੀ ਰੂਪੀ ਕਾਗਜ਼ਨੂੰ ਕਲਮ ਥਲੇ ਲੈ ਆਂਦਾ॥੧੨॥

ਨਜ਼ਰਕਰਦਬਰਬਚਹਗੌਹਰਨਿਗਾਰ ॥ ਕਿਬੁਰਦਅੰਦਰੂਨਸ਼ਬਵਕਤੇ ਗ਼ੁਬਾਰ॥੧੩॥

ਇਕ ਜ਼ੌਹਰੀ ਦੇ ਪੁਤ੍ਰ ਤੇ ਉਸ ਦੀ ਨਜ਼ਰ ਪੈ ਗਈ। ਰਾਤ ਦੇ ਵਕਤ ਉਸਨੂੰ ਅੰਦਰ ਲੈ ਗਈ।੧੩।

ਬਿਆਵੇਖਤ ਬਾਓਦੁਸੇ ਚਾਰਮਾਹ॥ ਕਿ ਸਿਕਮਸ਼ ਫ਼ਰੋਮਾਦਅਜ਼ ਤੁਖਮਸ਼ਾਹ॥੧੪॥

ਦੋ ਚਾਰ ਮਹੀਨੇ ਉਸ ਨਾਲ ਲਿਪਟੀ ਰਹੀ । ਅਤੇ ਉਸ ਤੋਂ ਉਸਨੂੰ ਗਰਭ ਹੋ ਗਿਆ ।੧੪।

ਚੁਨੁਹ ਮਾਹ ਗਸ਼ਤਹ ਬਆਂ ਬਿਸਤਨੀ ॥ ਬਕੋਸ਼ਸ਼ ਦਰਾਮਦ ਰਗੇ ਖੁਸ਼ਤਨੀ॥੧੫॥

ਜਦ ਗਰਭ ਨੂੰ ਨੌ ਮਹੀਨੇ ਹੋ ਗਏ, ਤਾਂ ਉਸ ਚੰਗੇ ਤਨ ਵਾਲੀ ਦੀਆਂ ਨਾੜਾਂ ਖਿੱਚ ਵਿਚ ਆਈਆਂ ।੧੫।

ਤਵੱਲਦ ਸ਼ੁਦਹ ਕੋਦਕੇ ਸੀਰਖ਼੍ਵਾਰ॥ਕਿ ਖ਼ੁਦ ਸ਼ਾਹ ਸ਼ਾਹ ਅਫ਼ਕੁਨੇ ਨਾਮਦਾਰ॥੧੬॥

ਇਕ ਦੁਧ ਪੀਂਦਾ ਬੱਚਾ ਪੈਦਾ ਹੋਇਆ। ਜੋ ਬਾਦਸ਼ਾਹ ਨੂੰ ਡੇਗਨ ਵਾਲਾ ਅਤੇ ਮਸ਼ਹੂਰ ਸੀ ।੧੬।

ਕਿ ਜ਼ਾਹਰ ਨ ਕਰਦੰਦ ਸਿਰਰੇ ਜਹਾਂ॥ ਬਸੰਦੂਕ ਓਰਾ ਨਿਗਾਹ ਦਾਸਤ ਆਂ ॥੧੭॥

ਪੁਤ੍ਰ ਦੇ ਜਨਮ ਦੀ ਕਿਸੇ ਨੂੰ ਸੂਹ ਨਾ ਦਿਤੀ ਅਤੇ ਸੰਦੂਕ ਵਿਚ ਉਸਦੀ ਪਾਲਣਾ ਕਰਦੀ ਰਹੀ ।੧੭।

ਜਿ ਮੁਸ਼ਕੋ ਫ਼ਿਤਰ ਅੰਬਰ ਆਵੇਖਤੰਦ ॥ ਬਰੋਊਦ ਆਜ਼ ਜ਼ਫ਼ਰਾਂ ਰੇਖ਼ਤੰਦ ॥੧੮॥

ਕਸਤੂਰੀ, ਅਤਰ ਅਤੇ ਅੰਬਰ ਊਦ (ਖਸ਼ਬੋਦਾਰ ਲਕੜ) ਅਤੇ ਕੇਸਰ ਉਸ ਤੇ ਛਿੜਕਿਆ।੧੮।

ਬਦਸਤ ਅੰਦਰੂੰ ਦਾਸ਼ਤ ਓਰਾ ਅਕੀਕ ॥ਰਵਾਂਕਰਦ ਸੰਦੂਕਦਰਯਾ ਅਮੀਕ ॥੧੯॥

ਉਸਦੇ ਹੱਥ ਵਿਚ ਇਕ ਅਕੀਕ ਫੜਾਕੇ ਸੰਦੂਕ ਨੂੰ ਡੂੰਘੇ ਦਰਿਆ ਵਿਚ ਰੋੜ੍ਹ ਦਿਤਾ ।੧੯।

ਰਵਾਂ ਕਰਦ ਓਰਾਕੁਨਦਜਾਮਹਚਾਕ॥ਨਜ਼ਰ ਦਾਸਤਬਰਸ਼ੁਕਰਯਜ਼ਦਾਨ ਪਾਕ॥੨੦॥

ਉਸਨੂੰ ਰੋੜ ਦਿਤਾ ਤੇ ਕਪੜੇ ਪਾੜ ਦਿਤੇ ਅਤੇ ਪ੍ਰਮਾਤਮਾਂ ਦੇ ਸ਼ੁਕਰ ਵੱਲ ਧਿਆਨ ਕੀਤਾ ।੨੦।

ਨਸ਼ਸ਼ਤੰਦ ਬਰਹੌਦ ਲਬ ਗਾਜਿਰਾਂ ॥ ਨਜ਼ਰ ਕਰਦ ਸੰਦੂਕ ਦਰੀਆ ਰਵਾਂ ॥ ੨੧॥

ਦਰਿਆ ਦੇ ਕੰਢੇ ਤੇ ਧੋਬੀ ਬੈਠੇ ਸਨ ਤੇ ਰੁੜਦਾ ਸੰਦੂਕ ਉਨਾਂ ਦੀ ਨਜ਼ਰੀ ਪਿਆ ।੨੧।

ਹਮੀ ਖ਼੍ਵਾਸਤਕਿਓਰਾਬਦਸਤਆਵਰੰਦ॥ਕਿਸੰਦੂਕਬਸਤਹਸ਼ਿਕਸਤਆਵਰੰਦ॥੨੨॥

ਕੋਸ਼ਿਸ਼ ਕਰਕੇ ਉਸ ਨੂੰ ਬਾਹਰ ਕਢਿਆ ਅਤੇ ਉਸਨੂੰ ਤੋੜਿਆ।੨੨।

ਚੁ ਬਾਜ਼ ਬਕੋਸ਼ਸ਼ ਦਰਾਮਦ ਕਰਾਂ ॥ ਬਦਸਤੰ ਦਰਾਮਦ ਮਤਾਏ ਗਿਰਾਂ ॥ ੨੩ ॥

ਜਦ ਹਥਾਂ ਦੀ ਕੋਸ਼ਿਸ਼ ਨਾਲ ਉਨ੍ਹੂੰ ਕੰਢੇ ਤੇ ਲੇ ਆਏ ਤਾਂ ਉਨ੍ਹਾਂ ਦੇ ਹਥ ਬਹੁਤ ਧਨ ਆਇਆ । ੨੩ ।

ਸ਼ਿਕਸਤੰਦ ਮੁਹਰਸ਼ਬਰਾਇਮਤਾਇ ॥ਪਦੀਦਆਮਦਹਜਾਂਚੁਰੁਖਸ਼ਿੰਦਹਮਾਹ ॥੨੪॥

ਜੰਦਰਾ ਧਨ ਕਢਨ ਲਈ ਭੰਨਿਆ ਤੇ ਉਸ ਵਿਚੋਂ ਕੁਝ ਚੰਦ੍ਰਮਾਂ ਦੀ ਨਿਆਈ ਚਮਕ ਦੀ ਵਸਤੂ ਦਿਸੀ । ੨੪ ।

ਵਜ਼ਾਂ ਗਾਜਿਰਾਂ ਖ਼ਾਨਹ ਕੋਦਕਚੁਨੇਸਤ॥ਖੁਦਾਮਨਪਿਸਰਦਾਦਈਹਮਬਸੇਸਤ॥੨੫॥

ਉਨ੍ਹਾਂ ਧੋਬੀਆਂ ਦੇ ਘਰ ਬੱਚਾ ਨਹੀਂ ਸੀ, ਕਹਿਣ ਲਗਾ 'ਰੱਬ ਨੇ ਮੈਨੂੰ ਪੁਤ੍ਰ ਦਿਤਾ ਹੈ, ਇਹ ਬਹੁਤ ਕੁਛ ਹੈ । ੨੫ ।

ਬਿਯਾਵਰਦਓਰਾਗਿਰਿਫਤਆਂਅਕੀਕ॥ਸ਼ੁਕਰਕਰਦਯਜ਼ਦਾਂਨਿਆਜ਼ਮਅਮੀਕ ।੨੬।

ਉਸ ਨੂੰ ਘਰ ਲੈ ਆਇਆ ਅਤੇ ਅਕੀਕ ਫੜ ਲਿਆ ਤੇ ਉਸ ਬੇਅੰਤ ਰੱਬ ਦਾ ਧੰਨਵਾਦ ਕੀਤਾ । ੨੬ ।

ਕੁਨਦ ਪਰਵਰਸ਼ ਆਂ ਚੁਪਿਸਰੇਅਜ਼ੀਮ॥ਬਯਾਦੇਖੁਦਾਂਕਿਬਲਹਕਾਬਹਕਰੀਮ ॥੨੭॥

ਉਸਦੀ ਪਾਲਣਾ ਪਲੇਠੀ ਦੇ ਪੁੱਤ੍ਰ ਵਾਙੂੰ ਕੀਤੀ ਅਤੇ ਸਤਿਗੁਰੂ ਨੂੰ ਯਾਦ ਕੀਤਾ । ੨੭ ।

ਚੁ ਬੁਗਜ਼ਸ਼ਤ ਬਰਵੇ ਦੁਸੇ ਸਾਲ ਮਾਹ ॥ਕਜ਼ੇ ਦੁਖ਼ਤਰੇ ਖਾਨਹ ਆਵੁਰਦਸ਼ਾਹ॥੨੮॥

ਜਦੋਂ ਦੋ ਤਿੰਨ ਸਾਲ ਤੇ ਕੁਝ ਮਹੀਨੇ ਬੀਤ ਗਏ ਤਾਂ ਧੋਬੀ ਦੀ ਲੜਕੀ ਉਸ ਬਚੇ ਨੂੰ ਬਾਦਸ਼ਾਹ ਦੇ ਘਰ ਲੈ ਆਈ । ੨੮ ।

ਨਜ਼ਰ ਕਰਦ ਬਰਵੇ ਹੁਮਾਏਅਜ਼ੀਮ॥ਬਯਾਦ ਆਮਦਸ਼ਪਿਸਰਗਾਜ਼ਿਰਕਰੀਮ॥੨੯।

ਹੁਮਾਂ ਨੇ ਉਸਨੂੰ ਵੇਖਿਆ ਤਾਂ ਧੋਬੀ ਦਾ ਪੁਤ੍ਰ ਕਰੀਮ ਯਾਦ ਆਇਆ।੨੯।

ਬ ਪੁਰਸੀਦ ਓਰਾ ਕਿ ਏ ਨੇਕ ਜ਼ਨ ॥ ਕੁਜ਼ਾ ਯਾਫਤੀ ਪਿਸਰਖੁਸ਼ ਖੇਇਤਨ॥੩੦॥

ਉਸਨੇ ਪੁਛਿਆ ਹੇ ਨੇਕ ਇਸਤ੍ਰੀ ਏ ਸੁੰਦ੍ਰ ਬੱਚਾ ਕਿਥੋਂ ਲਿਆਈ ਏਂ।੩੦।

ਬਿਦਾਨੇਮ ਖ਼ਾਨੇਮ ਸ਼ਨਾਸ਼ੇਮ ਮਨ ॥ ਯਕੇ ਮਨ ਸ਼ਨਾਸ਼ਮ ਨ ਦੀਗਰ ਸੁਖਨ ॥੩੧॥

ਮੈਂ ਜਾਣਦੀ ਹਾਂ, ਇਹ ਮੇਰਾ ਏ, ਮੈਂ ਇਨੂੰ ਪਛਾਣਦੀ ਹਾਂ। ਇਹ ਮੈਨੂੰ ਹੀ ਪਤਾ ਹੈ ਹੋਰ ਕਿਸੇ ਨੂੰ ਨਹੀਂ । ੩੧ ।

ਦਵੀਦੰਦ ਮਰਦਮ ਬਿਖਾਹਿਦ ਕਜ਼ੇ ॥ ਕਿ ਅਜ਼ ਖ਼ਾਨਏ ਗਾਜ਼ਰਾਨਸ਼ ਅਜੇ ॥੩੨॥

ਸਰਕਾਰੀ ਆਦਮੀ ਦੌੜੇ ਤੇ ਕਹਿਣ ਲਗੇ ਕਿ ਤੂੰ ਕਿਥੋਂ ਆਈ ਹੈਂ, ਪਤਾ ਲਗਾ ਜੋ ਉਹ ਧੋਬਣ ਹੈ। ੩੨ ।

ਬਖ਼ਾਦੰਦ ਓਰਾ ਬਬਸਤੰਦ ਸਖ਼ਤ ॥ ਬਿ ਪੁਰਸੀਦ ਓਰਾ ਕਿਏ ਨੇਕ ਬਖ਼ਤ॥੩੩॥

ਉਸਨੂੰ ਸਦਕੇ ਖੂਬ ਕਸਕੇ ਬੰਨ੍ਹ ਦਿਤਾ ਤੇ ਪੁਛਣ ਲਗੇ:—'ਭਲਿਆ ਲੋਕਾ, (ਤੂੰ ਕਿਥੋਂ ਆਂਦਾ ਹੈ) । ੩੩ ।

ਬਗੋਯਮ ਤੁਰਾ ਹਮਚੁਨੀ ਯਾਫਤੇਮ ॥ ਨਮਾਯਮ ਬਤੋਹਾਲ ਚੂੰ ਸਾਖ਼ਤੇਮ ॥ ੩੪ ॥

ਜਿਵੇਂ ਇਹ ਬਚਾ ਮੈਨੂੰ ਮਿਲਿਆ ਹੈ, ਮੈਂ ਤੁਹਾਨੂੰ ਦਸਦਾ ਹਾਂ ਤੇ ਜੋ ਕੁਝ ਮੈਂ ਕੀਤਾ ਹੈ ਉਹ ਵੀ ਕਹਿ ਸੁਣਾਉਂਦਾ ਹਾਂ । ੩੪ ।

ਕਿ ਸਾਲੇ ਫਲਾਂ ਮਾਹਦਰਵਕਤਸ਼ਾਮ ॥ਕਿਈਂਕਾਰਰਾਕਰਦਅਮਮਨਤਮਾਮ ॥੩੫॥

ਫਲਾਣੇ ਸਾਲ ਤੇ ਫਲਾਣੇ ਮਹੀਨੇ ਸ਼ਾਮ ਦੇ ਵੇਲੇ ਜਦ ਮੈਂ ਆਪਣਾ

ਸਾਰਾ ਕੰਮ ਕਰ ਚੁਕਾ ਸਾਂ । ੩੫ ।

ਗਿਰਫ਼ਤੇਮ ਸੰਦੂਕ ਦਰਯਾ ਅਮੀਕ ॥ ਯਕੇ ਦਸਤ ਜ਼ੇ ਯਾਫ਼ਤਮ ਈਂ ਅਕੀਕ॥੩੬॥

ਡੂੰਘੇ ਦਰਿਆ ਚੋਂ ਮੈਂ ਸੰਦੂਕ ਕਢਿਆ ਅਤੇ ਬੱਚੇ ਦੇ ਹਥੋਂ ਇਹ ਅਕੀਕ ਫੜਿਆ । ੩੬ ।

ਬ ਦੀਦੰਦ ਗੌਹਰ ਗਿਰਫ਼ਤੰਦ ਜਾਂ॥ਸ਼ਨਾਸ਼ਦ ਕਿ ਈਂ ਪਿਸਰਹਸਤਆਂਹੁਮਾਂ॥੩੭॥

ਹੀਰੇ ਨੂੰ ਵੇਖਕੇ ਉਸ ਪਾਸੋਂ ਲੈ ਲਿਆ ਅਤੇ ਹੁਮਾਂ ਨੇ ਪਛਾਣਿਆ ਜੋ ਇਹ ਪੁਤ੍ਰ ਮੇਰਾ ਹੈ । ੩੭ ।

ਬਰੋ ਤਾਜ਼ਹਿ ਸ਼ੁਦ ਸ਼ੀਰ ਪਿਸਤਾਅਜ਼ੋ॥ ਬਿਜ਼ਦਸੀਨਹ ਖੁਦਹਰਦੋਦਸਤਾਂਅਜ਼ੋ॥੩੮॥

ਇਸ ਪਰ ਉਸ ਦੇ ਥਣਾਂ ਵਿਚ ਫਿਰ ਦੁੱਧ ਆ ਗਿਆ ਅਤੇ ਆਪਣੀ ਛਾਤੀ ਤੇ ਦੋਹੱਥੜ ਮਾਰੀ । ੩੮ ।

ਸ਼ਨਾਸ਼ਦਅਜ਼ੋਹਰਦੋਲਬਬਰਕੁਸ਼ਾਦ॥ਕਿਜ਼ਾਹਰਨਕਰਦਸ਼ਦਿਲਅੰਦਰਨਿਹਾਦ॥੩੯॥

ਉਸਨੇ ਮੂੰਹ ਖੋਲਿਆ ਅਤੇ ਉਸਨੂੰ ਪਛਾਣ ਲਿਆ । ਭੇਤ ਪ੍ਰਗਟ ਨਾ ਕੀਤਾ ਅਤੇ ਇਸਨੂੰ ਦਿਲ ਵਿਚ ਰਖਿਆ । ੩੯ ।

ਦਿਗਰ ਰੋਜ਼ ਰਫ਼ਤੰਦ ਜ਼ੌਜ਼ਹ ਫਲਾਂ ॥ ਮਰਾ ਖ਼ਾਬ ਦਾਦਹ ਬਜੁਰਗੇ ਹੁਮਾਂ ॥ ੪੦ ॥

ਦੂਜੇ ਦਿਨ ਧੋਬੀ ਦੀ ਵਹੁਟੀ ਗਈ ਤੇ ਕਹਿਣ ਲਗੀ ਜੋ ਪੀਰਾਂ ਨੇ ਮੈਨੂੰ ਸੁਪਨੇ ਵਿਚ ਵਿਖਾਈ ਦਿਤੀ ਹੈ । ੪੦ ।

ਤੁਰਾ ਮਨਕਿ ਫ਼ਰਜ਼ੰਦ ਬਖ਼ਸ਼ੀਦਹ ਅਮ ॥ਚਰਾਗ਼ੇਕਿਆਂਰਾਦਰਖ਼ਸ਼ੀਦਹਅਮ ॥੪੧॥

ਜੇਹੜਾ ਤੈਨੂੰ ਮੈਂ ਪੁਤ੍ਰ ਦਿਤਾ ਸੀ ਮੈਂ ਉਸਦੇ ਦੀਵੇ ਨੂੰ ਰੌਸ਼ਨ ਕਰ ਦਿਤਾ ਹੈ । ਕੇਵਾਂ ਤਾਰੇ ਵਾਂਙੂ ਜੋ ਸਭ ਤੋਂ ਉਚਾ ਹੈ ।੪੧।

ਜ਼ਿ ਗੰਜ਼ੋ ਜ਼ਰਸ਼ ਗੌਹਰੋਤਖ਼ਤ ਦਾਦ॥ ਵਜ਼ਾ ਪਿਸਰ ਰਾ ਖ਼ਾਨਏ ਖ਼ੁਦ ਨਿਹਾਦ॥੪੨॥

ਉਸਨੂੰ ਖਜ਼ਾਨਾ, ਸੋਨਾ ਹੀਰੇ ਦਿਤੇ ਹਨ ਅਤੇ ਉਸਨੂੰ ਆਪਣੇ ਘਰ ਰਖ ਲਿਆ । ੪੨ ।

ਬਗੁਫ਼ਤਸ਼ ਕਿ ਈਰਾਂਜ਼ਿਦਰਯਾਫ਼ਤਮ ॥ਕਿ ਦਾਰਾਬ ਨਾਮਸ਼ ਅਜ਼ੋ ਸਾਖਤਮ ॥੪੩॥

ਕਹਿਣ ਲਗੀ ਜੋ ਮੈਨੂੰ ਇਹ ਦਰਿਆ ਚੋਂ ਮਿਲਿਆ ਏ, ਇਸ ਲਈ ਮੈਂ ਇਸਦਾ ਨਾਮ ਦਾਰਾਬ ਰਖਿਆ ਹੈ । ੪੩ ।

ਕਿ ਸ਼ਾਹੀ ਜ਼ਹਾਂਰਾਬਦੋ ਮੇ ਦਿਹਮ ॥ ਵਜ਼ਾਂ ਤਾਜ ਇਕਬਾਲਬਰਸਰ ਨਿਹਮ॥੪੪॥

ਦੁਨੀਆਂ ਦਾ ਰਾਜ ਇਸਨੂੰ ਦੇਂਦੀ ਹਾਂ। ਇਸਤਰਾਂ ਇਸਨੂੰ ਪ੍ਰਤਾਪੀ ਬਣਾਉਂਦੀ ਹਾਂ । ੪੪ ।

ਮਰਾਖੁਸ਼ਤਰਆਂਮਦਅਜ਼ਾ ਸੂਰਤਸ਼॥ਕਿਹੁਸਨਲ ਜਮਾਲ ਅਸਤ ਖੁਸ਼ਸੂਰਤਸ਼॥੪੫॥

ਮੈਨੂੰ ਇਹ ਬੜਾ ਪਿਆਰਾ ਲਗਦਾ ਹੈ; ਜੋ ਇਹ ਬੜਾ ਸੁੰਦਰ ਹੈ । ੪੫ ।

ਕਿ ਅਜ਼ ਸ਼ਾਹਓ ਚੂੰ ਖ਼ਬਰ ਯਾਫ਼ਤਸ਼ ॥ ਕਿ ਦਾਰਾਬ ਨਾਮਸ਼ਮੁਕਰਰਾਂ ਸ਼ੁਦਸ਼॥੪੬॥

ਜਦੋਂ ਉਸਨੂੰ ਬਾਦਸ਼ਾਹੀ ਦੀ ਖਬਰ ਮਿਲੀ ਅਤੇ ਪਤਾ ਲਗਾ ਕਿ ਉਸਦਾ ਨਾਮ ਦਾਰਾਬ ਰਖਿਆ ਹੈ । ੪੬ ।

ਅਜ਼ਾਂ ਸ਼ੇਰ ਸ਼ੁਦ ਸ਼ਾਹ ਦਾਰਾਇ ਦੀਨ॥ਹਕੀਕਤਸ਼ਨਾਸ਼ਅਸਤਐਨੁਲਯਕੀਨ॥੪੭॥

ਬਾਦਸ਼ਾਹੀ ਤੋਂ ਉਹ ਧਰਮ ਦਾ ਸਹਾਇਕ ਰਾਜਾ ਸ਼ੇਰ ਹੋ ਗਿਆ । ਕਿਉਂ ਜੋ ਉਹ ਰੱਬ ਨੂੰ ਜਾਨਣ ਵਾਲਾ ਅਤੇ ਨਿਸਚੇ ਵਾਲਾ ਸੀ । ੪੭ ।

ਬਿਦਿਹ ਸਾਕੀਆ ਸਾਗਰੇ ਸੁਰਖ਼ਫ਼ਾਮ॥ਕਿਮਾਰਾ ਬਕਾਰਅਸਤਵਕਤੇਮੁਦਾਮ॥੪੮॥
ਸੁਰਖ਼=ਲਾਲ ॥ ਮੁਦਾਮ=ਹਮੇਸ਼ਾਂ । ੪੮ ।
ਬਿਦਿਹ ਪਿਆਲਹ ਫ਼ੇਰੋਜ਼ਹਰੰਗੀਨਰੰਗ॥ ਕਿਮਾਰਾਖੁਸ਼ਆਮਦਬਸੇਵਕਤਜੰਗ॥੪੯॥
ਫ਼ੀਰੋਜ਼ਹ ਰੰਗੀਨ ਰੰਗ=ਹਰੇ ਰੰਗ ਦਾ । ਖੁਸ਼ ਆਮਦ=ਚੰਗਾ ਲਗਾ ।੪੯।

## ੮ ਕਥਾ

ੴ ਵਾਹਿਗੁਰੂ ਜੀ ਕੀ ਫਤਹ ॥

ਖੁਦਾਵੰਦ ਬਖ਼ਸ਼ਿੰਦ ਏ ਦਿਲ ਕਰਾਰ ॥ ਰਜ਼ਾ ਬਖ਼ਸ਼ ਰੋਜ਼ੀ ਦਿਹੇ ਨਉਬਹਾਰ ॥੧॥
ਵਾਹਿਗੁਰੂ ਦਿਆਲੂ, ਸਬਰਤਾਈ ਦੇਣ ਵਾਲਾ ਹੈ । ਭਾਣੇ ਵਿਚ ਰਖਣ ਵਾਲਾ, ਰਿਜ਼ਕ ਦੇਣ ਵਾਲਾ ਅਤੇ ਪ੍ਰਸੰਨਤਾ ਦਾ ਦਾਤਾਰ ਹੈ । ੧ ।
ਕਿ ਮੀਰਅਸਤੁਪੀਰਅਸਤਹਰਦੋਜਹਾਂ ॥ ਖੁਦਾਵੰਦ ਬਖਸ਼ਿੰਦਹ ਹਰਯਕ ਅਮਾਂ ॥੨॥
ਦੋਹਾਂ ਜਹਾਨਾਂ ਦਾ ਮਾਲਕ ਤੇ ਗੁਰੂ ਹੈ ਅਤੇ ਹਰ ਇਕ ਦੀ ਰਛਿਆ ਕਰਨ ਵਾਲਾ ਹੈ ।੨।
ਹਿਕਾਯਤ ਸ਼ਨੀਦੇਮ ਸ਼ਾਹੇ ਅਜ਼ਮ ॥ ਕਿਹੁਸਨਲਜਮਾਲਅਸਤਸਾਹਿਬਕਰਮ ॥੩॥
ਮੈਂ ਫਾਰਸ ਦੇ ਬਾਦਸ਼ਾਹ ਦੀ ਕਹਾਣੀ ਸੁਣੀ ਹੈ ਜੋ ਬਹੁਤ ਸੁੰਦਰਤੇਸਖੀਸੀ॥੩॥
ਕਿ ਸੂਰਤਜਮਾਲਅਸਤ ਹੁਸਨਲ ਤਮਾਮ॥ ਹਮਹ ਰੋਜ਼ ਆਸ਼ਾਇਸ਼ੇਰੋਦ ਜਾਮ ॥ ੪॥
ਉਹ ਬਹੁਤ ਸੁੰਦ੍ਰ ਸੀ ਤੇ ਉਸਦੇ ਪਾਸ ਸਾਰਾ ਦਿਨ ਰਾਗ ਰੰਗ ਤੇ ਸ਼ਰਾਬ ਦੇ ਦੌਰ ਚਲਦੇ ਰਹਿੰਦੇ ਸਨ । ੪ ।
ਕਿ ਸਰਹੰਗ ਦਾਨਸ਼ ਜ਼ਿ ਫ਼ਰਜ਼ਾਨਗੀ ॥ ਕਿ ਅਜ਼ ਮਸਲਹਤ ਮੌਜਮਰਦਾਨਗੀ॥੫॥
ਬਜ਼ੁਰਗ ਸੀ, ਅਤੇ ਅਕਲ ਦਾ ਸਰਦਾਰ ਸੀ । ਨੇਕ ਸੀ ਅਤੇ ਬਹਾਦਰੀ ਦੀ ਲਹਿਰ ਸੀ । ੫ ।
ਵਜ਼ਾਂ ਬਾਨੂਏ ਹਮਚੁ ਮਾਹੇ ਜਵਾਂ ॥ ਕਿ ਕੁਰਬਾਂ ਸ਼ੁਵਦ ਹਰਕਸੇ ਨਾਜ਼ਦਾਂ ॥ ੬ ॥
ਉਹਦੀ ਨਾਇਕਾ ਚੰਦ ਦੀ ਤਰ੍ਹਾਂ ਸੋਹਨੀ ਸੀ । ਜੋ ਸਭ ਸੁੰਦ੍ਰੀਆਂ ਉਸਤੋਂ ਕੁਰਬਾਨ ਜਾਂਦੀਆਂ ਸਨ । ੬ ।
ਕਿ ਖ਼ੁਸ਼ਰੰਗ ਖ਼ੁਸ਼ ਖੋਇ ਓਖ਼ੁਸ਼ ਜਮਾਲ॥ਖ਼ੁਸ਼ਆਵਾਜ਼ਖ਼ੁਸ਼ਖ਼ਾਰਗੀਖ਼ੁਸ਼ਖ਼ਿਆਲ॥੭॥
ਚੰਗੇ ਰੰਗ ਵਾਲੀ, ਨੇਕ ਸੁਭਾ ਵਾਲੀ, ਸੁੰਦ੍ਰ ਚੇਹਰੇ ਵਾਲੀ, ਸੁਰੀਲੀ ਅਵਾਜ਼ ਵਾਲੀ, ਚੰਗਾ ਖਾਨ ਵਾਲੀ ਅਤੇ ਸ਼ੁਭ ਖਿਆਲਾਂ ਵਾਲੀ ਸੀ । ੭ ।
ਬਦੀਦਨ ਕਿ ਖ਼ੁਸ਼ ਖੋਇ ਖ਼ੂਬੀ ਜਹਾਂ ॥ ਜਿਹਰਫ਼ਾਤ ਕਰਦਨ ਖੁਸ਼ੇ ਖੁਸ਼ ਜਬਾਂ ॥੮॥
ਵੇਖਨ ਵਿੱਚ ਨੇਕ ਤੇ ਬੜੀ ਸੁੰਦ੍ਰ ਸੀ । ਜਦ ਬੋਲਦੀ ਸੀ ਤਾਂ ਮੁਖੋਂ ਮੋਤੀ ਕਿਰਦੇ ਸਨ । ੮ ।
ਦੋ ਪਿਸਰਸ਼ ਅਜ਼ਾਂ ਬੂਦ ਚੂੰ ਸ਼ਮਸ਼ਮਾਹਿ॥ਕਿਰੋਸ਼ਨਿਤਬੀਯਤ ਹਕੀਕਤਗਵਾਹ॥੯॥
ਉਸਦੇ ਦੋ ਪਤ੍ਰ ਸਨ ਜੋ ਚੰਦ੍ਰ ਤੇ ਸੂਰਜ ਦੀ ਨਿਆਈਂ ਸੋਹਣੇ ਸਨ । ਜੋ ਪ੍ਰਕਾਸ਼ ਵਾਨ ਸੁਭਾ ਵਾਲੇ ਤੇ ਸੱਚੇ ਸਨ । ੯ ।

ਕਿ ਗੁਸਤਾਖ਼ ਦਸਤ ਅਸਤ ਚਾਲਾਕ ਜੰਗ॥ਬਵਕਤੇਤਰੱਦਦ ਚੁਸ਼ੇਰੇਨਿਹੰਗ ॥੧੦॥

ਬੜੇ ਜੋਧੇ ਤੇ ਕਰੜੇ ਹਥਾਂ ਵਾਲੇ ਸਨ । ਜੁਧ ਵਿਚ ਸ਼ੇਰ ਤੇ ਸੰਸਾਰ ਦੀ ਨਿਆਈਂ ਸਨ । ੧੦ ।

ਦੁਪੀਲਅਫ਼ਗਨੇ ਹਮਚੁਸ਼ੇਰਅਫ਼ਕਨਅਸਤ॥ਬਵਕਤੇਵਗਾਂਸ਼ੇਰਰੋਈਤਨਅਸਤ॥੧੧॥

ਦੋਵੇਂ ਹਾਥੀ ਤੇ ਸ਼ੇਰ ਨੂੰ ਪਛਾੜਨ ਵਾਲੇ ਸਨ । ਜੁੱਧ ਦੇ ਵੇਲੇ ਉਨ੍ਹਾਂ ਦੇ ਸਰੀਰ ਕੈਂਹ ਦੇ ਬਣ ਜਾਂਦੇ ਸਨ । ੧੧ ।

ਯਕੇ ਖ਼ੂਬਰੋ ਓ ਦਿਗਰਤਨ ਚੁਸੀਮ ॥ ਦੁ ਸੂਰਤ ਸਜ਼ਾਵਾਰ ਆਜ਼ਮ ਅਜ਼ੀਮ ॥੧੨॥

ਇਕ ਸੁੰਦ੍ਰ ਤੇ ਦੂਜਾ ਚਾਂਦੀ ਦੇ ਸਰੀਰ ਵਾਲਾ ਸੀ । ਦੋਵੇਂ ਬੜੇ ਜੁਵਾਨ ਸਨ । ੧੨ ।

ਵਜ਼ਾਂ ਮਾਦਰੇਬਰਕਸਆਸ਼ੁਫਤਹਗਸ਼ਤ॥ਚੁਮਰਦਅਸਤਗੁਲਹਮਚੁਨੀਂਗੁਲਪਰੱਸਤ ॥

ਉਨ੍ਹਾਂ ਦੀ ਮਾਂ ਇਕ ਆਦਮੀ ਤੇ ਪ੍ਰੇਮਣ ਹੋ ਗਈ । ਉਹ ਆਦਮੀ ਫੁੱਲ ਸੀ ਅਤੇ ਉਹ ਇਸਤ੍ਰੀ ਫੁਲ ਦੀ ਬੁਲ ਬੁਲ ਸੀ । ੧੩ ।

ਸਬੰਗਾਹ ਦਰ ਖ਼ਾਬਗਾਹ ਆਮਦੰਦ॥ਕਿਜੋਰਾਆਵਰਾਂਦਰਨਿਗਾਂਹਆਮਦੰਦ ॥੧੪॥

ਰਾਤ ਦੇ ਸਮੇਂ ਸੌਣ ਵਾਲੇ ਕਮਰੇ ਵਿਚ ਆਏ । ਜਿਥੇ ਓਹ ਦੋਵੇਂ ਜੁਵਾਨ ਲੜਕਿਆਂ ਦੀ ਨਜ਼ਰੀ ਪੈ ਗਏ । ੧੪ ।

ਬੁਖ਼ਾਦੰਦ ਪਸ ਪੇਸ਼ ਖੁਰਦੋ ਕਲਾਂ ॥ ਮੈਂ ਓਰੋਦਰਾਮਸ਼ ਗਿਰਾਰਾਂ ਹੁਮਾਂ ॥ ੧੫ ॥

ਉਨ੍ਹਾਂ ਦੀ ਮਾਂ ਨੇ ਉਨ੍ਹਾਂ ਦੋਹਾਂ ਨੂੰ ਵਾਰੋ ਵਾਰੀ ਸੱਦਿਆ ।ਰਾਗ ਸੁਣਾਇਆ ਅਰਾਮ ਦਿਤਾ ਤੇ ਸ਼ਰਾਬ ਪਿਆਲੀ । ੧੫ ।

ਬਿਦਾਨਿਸ਼ਤਕਿਅਜਮਸਤੀਅਸ਼ਮਸਤਗਸ਼ਤ।ਬਿਜ਼ਦਤੇ.ਗਖੁਦਦਸਤਹਰਦੋਸ਼ਿਕਸ਼ਤ

ਜਦੋਂ ਵੇਖਿਆ ਕਿ ਬਿਹੋਸ਼ ਹੋ ਗਏ ਨੇ, ਤਲਵਾਰ ਲੈਕੇ ਦੋਹਾਂ ਨੂੰ ਆਪਣੇ ਹੱਥ ਨਾਲ ਮਾਰ ਦਿਤਾ । ੧੬ ।

ਬਿਜ਼ਦ ਹਰਦੋ ਦਸਤਸ਼ ਸਰੇ ਖੇਸ਼ ਜ਼ੋਰ ॥ ਬਜੁੰਬਸ਼ ਦਰਾਮਦ ਬਕਰਦੰਦ ਸ਼ੋਰ ॥੧੭॥

ਆਪਣੇ ਸਿਰ ਵਿਚ ਜ਼ੋਰ ਦੀ ਦੋਹੱਥੜ ਮਾਰੀ ਰੌਲਾ ਪਾਇਆ ਤੇ ਨੱਠਣ ਭੱਜਣ ਲਗੀ । ੧੭ ।

ਬ ਗੋਯਦ ਕਿ ਏ ਮੁਸਲਮਾਨਾਨਾਪਾਕ ॥ਚਿਰਾਚੂੰਕਿਕੁਸਤੀਅਜ਼ੀਜਾਮਹਚਾਕ॥੧੮॥

ਕਹਿਣ ਲਗੀ "ਹੇ ਪਵਿਤ੍ਰ ਮੁਸਲਮਾਨੋ ! ਕਿਸ ਵਾਸਤੇ, ਕਿਉਂ ਤੇ ਕਿਸ ਨੇ ਇਨ੍ਹਾਂ ਨੂੰ ਮਾਰਿਆ ਤੇ ਕਪੜੇ ਪਾੜੇ ਹਨ । ੧੮ ।

ਬਖ਼ੁਰਦੰਦ ਮੈ ਹਰਦੋ ਆਂਗਸ਼ਤ ਮਸਤ॥ਗਿਰਫ਼ਤੰਦ ਸ਼ਮਸ਼ੇਰ ਪੌਲਾਦ ਦਸਤ॥੧੯॥

ਦੋਵੇਂ ਸ਼ਰਾਬ ਪੀਕੇ ਮਸਤ ਹੋ ਗਏ ਅਤੇ ਫੁਲਾਦੀ ਤਲਵਾਰਾਂ ਹਥ ਵਿਚ ਲੈ ਲਈਆਂ । ੧੯ ।

ਕਿ ਈਂਰਾਂ ਬਿਜ਼ਦਆਂ ਬਈਹਾਂ ਜਦੰਦ॥ਬਦੀਦਹਮਰਾਹਰਦੁਈਂਕੁਸ਼ਤਹਅੰਦ॥੨੦॥

ਮੇਰੇ ਵੇਖਦਿਆਂ ਹੀ ਦੋਹਾਂ ਨੇ ਇਕ ਦੂਜੇ ਨੂੰ ਮਾਰ ਦਿਤਾ । ੨੦ ।

ਦਰੇਗਾਮਰਾਜਾਜ਼ਿਮੀਹਮਨਦਾਦ ॥ ਨ ਦਹਲੀਜ਼ਦੋਜ਼ਖ਼ਮਰਾਰਹਕੁਸ਼ਾਦ ॥ ੨੧ ॥

ਅਫਸੋਸ ! ਮੈਨੂੰ ਜ਼ਮੀਨ ਵੀ ਵੇਹਲ ਨਹੀਂ ਦੇਂਦੀ ਤੇ ਦੋਜ਼ਕ ਦੇ ਦਰਵਾਜ਼ੇ ਵੀ ਮੇਰੇ ਲਈ ਬੰਦ ਹਨ । ੨੧ ।

ਦੁ ਚਸ਼ਮੇ ਮਰਾਬੀਂ ਚਿਗਰਦੀਦਈਂ ॥ ਕਿ ਈਂ ਦੀਦਾਂ ਖੂਨ ਈਂ ਦੀਦਈ ॥੨੨॥

ਮੇਰੀਓ ਅਖੀਓ ਵੇਖੋ ਇਹ ਕੀ ਭਾਣਾ ਵਰਤ ਗਿਆ ਕਿ ਮੇਰੇ ਸਾਹਮਣੇ ਹੀ ਖੂਨ ਹੋ ਗਏ। ੨੨।

ਬਿਹਜਿਮਨ ਤਨੇ ਤਰਕਦੁਨੀਆਂਕੁਨਮ॥ਫਕੀਰੇਸ਼ਵਮਮੁਲਕਚੀਂ ਮੇ ਰਵਮ ॥ ੨੩ ॥

ਹੁਣ ਤਾਂ ਇਹੋ ਹੀ ਚੰਗਾ ਹੈ ਕਿ ਦੁਨੀਆਂ ਛਡ ਜਾਵਾਂ ਤੇ ਫਕੀਰ ਬਣਕੇ ਚੀਨ ਵਿਚ ਚਲੀ ਜਾਵਾਂ। ੨੩।

ਬਗੁਪਤਾਈਂਸੁਖ਼ਨਰਾ ਕੁਨਦਜਾਮਹਚਾਕ॥ਰਵਾਂਸ਼ੁਦਸੂਏਦਸਤਖ਼ਤਚਾਕਚਾਕ॥੨੪॥

ਇਹ ਕਹਿਕੇ ਕਪੜੇ ਲੀਰਾਂ ਲੀਰਾਂ ਕਰ ਸੁਟੇ, ਜੰਗਲ ਨੂੰ ਤੁਰ ਪਈ ਅਤੇ ਚੇਹਰਾ ਲਹੂ ਲੁਹਾਨ ਕਰ ਦਿਤਾ। ੨੪।

ਕਿਓਜਾਬਦੀਦਦਖ਼ੁਸ਼ਖ਼ਾਬਗਾਹ॥ਨਿਸ਼ਸਤਹ ਅਸਤਬਰਗਾਉਬਾਜਨਚੁਮਾਹ॥੨੫॥

ਉਥੇ ਇਕ ਬੜੀ ਸੋਹਣੀ ਸੌਣ ਦੀ ਜਗ੍ਹਾ ਵੇਖੀ ਜੋ ਉਥੇ ਸ਼ਿਵਜੀ ਬੈਲ ਉਤੇ ਇਕ ਚੰਦ ਵਰਗੀ ਮੁੰਦ੍ਰੀ ਦੇ ਨਾਲ ਬੈਠਾ ਹੋਇਆ ਹੈ। ੨੫।

ਬਿ ਪੁਰਸੀਦ ਓਰਾ ਕਿ ਏ ਨੇਕ ਜ਼ਨ॥ਹੁਮਾਯੂੰ ਦਰਖ਼ਤੇ ਚੁ ਸਰਵੇ ਚਮਨ ॥ ੨੬ ॥

ਇਸਤ੍ਰੀ ਨੂੰ ਪੁਛਿਆ 'ਕਿ ਹੇ ਭਾਗਵਾਨੇ ! ਫਲਦਾਰ ਬੂਟੇ ਤੇ ਬਾਗ ਦੇ ਸਰੂ ਵਰਗੀਏ । ੨੬।

ਚਿ ਹੂਰੇ ਪਰੀ ਤੋ ਚੁ ਨੂਰੇ ਜਹਾਂ ॥ ਕਿ ਮਾਹੇ ਫ਼ਲਕ ਆਫ਼ਤਾਬੇ ਯਮਾਂ ॥ ੨੭ ॥

ਤੂੰ ਕੋਈ ਪਰੀ ਹੈਂ, ਕਿ ਸੂਰਜ ਹੈਂ, ਅਕਾਸ਼ ਦਾ ਚੰਨ ਏਂ ਜਾ ਯਮਨ ਦਾ ਸੂਰਜ ਹੈਂ। ੨੭।

ਨ ਹੂਰੇ ਪਰੀ ਅਮ ਨ ਨੂਰੇ ਜਹਾਂ ॥ ਮਨਮ ਦੁਖ਼ਤਰੇ ਸ਼ਾਹ ਜਾਬਿਲਸਤਾਂ ॥੨੮॥

(ਇਸਤ੍ਰੀ ਨੇ ਉਤ੍ਰ ਦਿਤਾ) ਨਾ ਮੈਂ ਪਰੀ ਹਾਂ, ਨਾ ਹੀ ਸੂਰਜ ਹਾਂ। ਮੈਂ ਜਾਬਿਲਸਤਾਂ ਦੇ ਰਾਜੇ ਦੀ ਪੁਤ੍ਰੀ ਹਾਂ। ੨੮।

ਬ ਪੁਰਸ਼ਸ਼ਦਰਾਮਦਪਰਸਤਸ਼ਨਮੂਦ॥ਬਨਿਜ਼ਦਸ਼ਜੁਬਾਂਰਾਂਬਫ਼ੁਰਸਤਕਸ਼ੂਦ ॥ ੨੯ ॥

ਉਸਨੂੰ ਪੁਛਕੇ ਉਸਨੂੰ ਪੂਜਿਆ। ਨੇੜੇ ਆਈ ਤੇ ਬੇਨਤੀ ਕੀਤੀ। ੨੯।

ਬਦੀਦਮ ਤੁਰਾਮਨ ਬਸਆਜੁਰਦਹਅਮ ॥ ਬਗੋਈਤੁਹਰਚੀਜ਼ਬਖਸ਼ੀਦਹਅਮ ॥੩੦॥

(ਹੇ ਇਸਤ੍ਰੀ) ਮੈਂ ਤੈਨੂੰ ਵੇਖਕੇ ਬੜਾ ਦੁਖੀ ਹੋਇਆ ਹਾਂ, ਮੰਗ ਜੋ ਮੰਗਨਾ ਹਈ, ਮੈ ਤੈਨੂੰ ਦੇਵਾਂ। ੩੦।

ਬਹੰਗਾਮ ਪੀਰੀ ਜ਼ੁਵਾਂ ਮੇਸ਼ੁਮ ॥ ਬ ਮੁਲਕ ਹੁਮਾਂ ਯਾਰ ਮਨ ਮੇ ਰਵਮ ॥ ੩੧ ॥

(ਮੇਰੀ ਮੰਗ ਇਹੋ ਹੈ) ਜੋ ਮੇਰਾ ਬੁਢਾਪਾ ਜਵਾਨੀ ਵਿਚ ਬਦਲ ਜਾਵੇ ਤੇ ਮੈਂ ਮਿਤ੍ਰ ਦੇ ਦੇਸ ਵਿਚ ਚਲੀ ਜਾਵਾਂ। ੩੧।

ਬਦਾਂਨਸਤ ਦਾਨੀ ਵਗਰ ਈਂ ਵਫ਼ਾ ॥ ਬਯਾਦ ਆਮਦਸ਼ ਬਦਤਰੀ ਬੇਵਫ਼ਾ ॥੩੨॥

ਬੁੱਧ ਨਾਲ ਜਾਣ ਲੈ ਜੇਕਰ ਇਹ ਫਲਦਾਇਕ ਹੈ ਤੈਨੂੰ ਸਭ ਤੋਂ ਵਡੀ ਬੇ-ਵਫ਼ਾਈ ਚੇਤੇ ਆਈ ਹੈ। ੩੨।

ਵਜ਼ਾਂ ਜਾ ਬਿਆਮਦ ਬਗਿਰ ਦੇ ਚੁਰਾਹ॥ ਕਜ਼ਾਂ ਜਾ ਅਜ਼ੋ ਬੂਦਨਖਚੀਰਗਾਹ॥੩੩॥

ਉਥੋਂ ਚਲਕੇ ਇਕ ਖੂਹ ਦੇ ਕੰਢੇ ਆਈ, ਜਿਥੇ ਉਸਦੀ ਸ਼ਿਕਾਰਗਾਹ ਸੀ ॥੩੩॥

ਬਸੇਰੇ ਦਿਗਰ ਰੋਜ਼ ਆਮਦ ਸ਼ਿਕਾਰ ॥ ਚੁੰਮਿਨਕਾਲ ਅਜ਼ ਬਾਂਸਏ ਨੌਬਹਾਰ ॥੩੪॥

ਉਸਦਾ ਯਾਰ ਦੂਜੇ ਦਿਨ ਸ਼ਿਕਾਰ ਲਈ ਆਇਆ, ਜਿਵੇਂ ਨਵੀਂ ਬਾਂਸ

ਦੀ ਧੂੰਜ ਨਿਕਲਦੀ ਹੈ। ੩੪।

ਕਿ ਬਰਖ਼ਾਸਤ ਪੇਸ਼ਸ਼ ਗਵਜ਼ਨੇ ਅਜ਼ੀਮ॥ਰਵਾਂਕਰਦਅਸਪਹਮਚੁਬਾਦੇਨਸੀਮ॥੩੫॥

ਉਸਦੇ ਅਗੋਂ ਇਕ ਬੜਾ ਵੱਡਾ ਬਾਰਾਂ ਸਿੰਙਾ ਉਠਿਆ ਸੋ ਉਸਦੇ ਪਿਛੇ ਉਸ ਸੁਵੇਰ ਦੀ ਹਵਾ ਵਰਗਾ ਚਲਾਕ ਘੋੜਾ ਲਾ ਦਿਤਾ। ੩੫।

ਬਸੇ ਦੂਰ ਗਸ਼ਤਸ਼ ਨ ਮਾਦਹ ਦਿਗਰ॥ਨ ਆਬੋ ਨ ਤੋਸ਼ਹਨ ਅਜ਼ਖ਼ੁਦਖ਼ਬਰ॥੩੬॥

ਬਹੁਤ ਦੂਰ ਚਲਾ ਗਿਆ ਅਤੇ ਅਕੱਲਾ ਰਹਿ ਗਿਆ। ਨਾ ਪਾਣੀ ਨਾ ਰੋਟੀ ਅਤੇ ਨਾ ਹੀ ਉਸਨੂੰ ਆਪਣੀ ਖਬਰ ਰਹੀ। ੩੬।

ਵਜ਼ਾਂ ਓ ਸ਼ਵਦ ਮਾਹ ਤਨੇ ਨਉ ਜ਼ੁਆਂ॥ ਨ ਹੂਰੋ ਪਰੀ ਆਫਤਾਬੇ ਜਹਾਂ॥ ੩੭॥

ਉਥੇ ਇਕ ਮੁੰਦ੍ਰ ਜਵਾਨ ਇਸਤ੍ਰੀ ਸੀ, ਜਿਸ ਜੇਹਾ ਨਾ ਸੂਰਜ ਸੀ ਨਾ ਪਰੀ ਸੀ। ੩੭।

ਬਦੀਦਨ ਵਜ਼ਾਂ ਸ਼ਾਹਆਸ਼ੁਫ਼ਤਹਗਸ਼ਤ॥ ਕਿਅਜ਼ਖ਼ੁਦਖ਼ਬਰਰਫ਼ਤਵਅਜ਼ਹੋਸ਼ਦਸਤ॥

ਉਹਨੂੰ ਵੇਖਦਿਆਂ ਸਾਰ ਹੀ ਬਾਦਸ਼ਾਹ ਉਸ ਤੇ ਪ੍ਰੇਮੀ ਹੋ ਗਿਆ ਅਤੇ ਆਪਣੇ ਆਪ ਦੀ ਸੁੱਧ ਬੁੱਧ ਜਾਂਦੀ ਰਹੀ। ੩੮।

ਕਿਕਸਮੇਂਖ਼ੁਦਾ ਮਨਤੁਰਾਮੇਂਕੁਨਮ॥ਕਿ ਅਜ਼ ਜਾਨ ਜਾਨੀ ਤੁਬਰਤਰ ਕੁਨਮ ॥੩੯॥

ਰੱਬ ਦੀ ਸੌਂਹ ਖਾਕੇ ਕਹਿਣ ਲਗਾ, ਜੋ ਮੈਂ ਤੇਰੇ ਨਾਲ ਵਿਆਹ ਕਰਾਂਗਾ ਤੇ ਤੈਨੂੰ ਪ੍ਰਾਣਾਂ ਨਾਲੋਂ ਭੀ ਪਿਆਰੀ ਰਖਾਂਗਾ। ੩੯।

ਉਜ਼ਰ ਕਰਦ ਓਚੂੰਦੁਸੇਚਾਰਬਾਰ ॥ਹਮ ਆਖ਼ਰ ਬਗੁਫਤਨ ਵਜ਼ਾਂ ਕਰਦ ਕਾਰ॥੪੦॥

ਉਸ ਇਸਤ੍ਰੀ ਨੇ ਦੋ ਚਾਰ ਵੇਰ ਨਾਂਹ ਕੀਤੀ, ਆਖਰ ਉਸਦੇ ਕਹਿਣ ਦੇ ਅਨੁਸਾਰ ਕੀਤਾ। ੪੦।

ਬੁਬੀਂ ਗਰਦਸ਼ੇ ਬੇਵਫ਼ਾਈ ਜ਼ਮਾਨ ॥ ਕਿ ਖ਼ੁਨੇਸਤਾਦਸ਼ ਨਮਾਦਸ਼ ਨਿਸ਼ਾਨ ॥੪੧॥

ਦਿਨਾਂ ਦੇ ਫੇਰ ਵੇਖੋ ਜੋ ਉਸਦੀ ਰਤੀ ਨਸ਼ਾਨੀ ਨਾ ਰਹੀ। ੪੧।

ਕੁਜਾ ਸ਼ਾਹ ਕੈਖ਼ਸ਼ਰਵੋ ਜਾਮਜ਼ਮ ॥ ਕੁਜਾ ਸ਼ਾਹ ਅਹਮਦ ਮੁਹੰਮਦ ਖ਼ਤਮ ॥ ੪੨।

ਕਿਥੇ ਗਿਆ ਖੁਸਰੋ ਤੇ ਕਿਥੇ ਗਿਆ ਜਮਸ਼ੈਦ ਦਾ ਪਿਆਲਾ। ਐਹਮਦ ਸ਼ਾਹ, ਮੁਹੰਮਦ ਸ਼ਾਹ ਕਿਥੇ ਹਨ। ਸਭ ਫਨਾਹ ਹੋ ਚੁਕੇ ਹਨ। ੪੨।

ਫ਼ਰੇਦੂੰ ਕੁਜਾ ਬਹਮਨ ਇਸ਼ਵੰਦ ਯਾਰ ॥ ਨ ਦਾਰਾਬ ਦਾਰਾ ਦਰਾਮਦ ਸ਼ੁਮਾਰ॥੪੩॥

ਨਾ ਫਿਰੇਦੂਨ, ਨਾ ਬਹਮਨ, ਨਾ ਇਸ਼ਵੰਦ ਯਾਰ, ਨਾ ਦਾਰਾਬ, ਨਾ ਦਾਰਾ ਰਿਹਾ ਹੈ। ੪੩।

ਕੁਜਾਸ਼ਾਹ ਅਸਕੰਦਰੋ ਸ਼ੇਰਸ਼ਾਹ ॥ ਕਿ ਯਕ ਹਮਨ ਮਾਂਦਅਸਤਜ਼ਿੰਦਹਬਜਾਹ॥੪੪॥

ਸਕੰਦ੍ਰ ਤੇ ਸ਼ੇਰ ਸ਼ਾਹ ਵੀ ਜੀਉਂਦੇ ਨਹੀਂ ਰਹੇ। ੪੪।

ਕੁਜਾ ਸ਼ਾਹ ਤੈਮੂਰ ਬਾਬਰ ਕੁਜਾਅਸਤ॥ਹਮਾਯੂੰਕੁਜਾਸ਼ਾਹ ਅਕਬਰ ਕੁਜਾਸਤ ॥੪੫॥

(ਹੇ ਔਰੰਗਜ਼ੇਬ ਤੇਰੇ ਬਾਪ ਦਾਦੇ) ਤੈਮੂਰ, ਬਾਬਰ, ਹਮਾਯੂੰ ਅਤੇ ਅਕਬਰ ਵਿਚੋਂ ਭੀ ਕੋਈ ਨਹੀਂ ਰਿਹਾ। ੪੫।

ਬਿਦਿਹ ਸਾਕੀਆ ਸੁਰਖ਼ ਰੰਗੇ ਫ਼ਰੰਗ ॥ ਖ਼ੁਸ਼ਾਮਦ ਮਰਾਵਕਤਜ਼ਦਤੇਗ਼ ਜੰਗ॥੪੬॥

ਹੇ ਸਾਕੀ, ਲਾਲ ਰੰਗ ਦੀ ਫਰੰਗੀ ਮਸਤੀ ਦੇ, ਜੋ ਮੈਨੂੰ ਜੰਗ ਦੇ ਵਿਚ ਤਵਾਲਰ ਮਾਰਨ ਵੇਲੇ ਚੰਗੀ ਲਗਦੀ ਹੈ। ੪੬।

ਬਮਨ ਦਿਹ ਕਿ ਖ਼ੁਦਰਾਂ ਪਜ਼ੋਹਸ਼ ਕੁਨਮ ॥ ਬਤੇਗ਼ਆਜ਼ਮਾਈਸ਼ਕੋਹਸ਼ ਕੁਨਮ॥੪੭॥

ਮੈਨੂੰ ਦੇ ਜੋ ਮੈਂ ਇਸ ਨਾਲ ਆਪਣੇ ਆਪਦੀ ਭਾਲ ਕਰਾਂ ਤੇ ਤਲਵਾਰ ਅਜ਼ਮਾਵਾਂ ਅਤੇ ਇਸਤ੍ਰੀ ਸ਼ਾਨ ਵਧਾਵਾਂ । ੪੭ ।

## ੯ ਕਥਾ

ੴ ਸ੍ਰੀ ਵਾਹਿਗੁਰੂ ਜੀ ਕੀ ਫਤਹ ॥

ਕਮਾਲਸ਼ ਕਰਾਮਾਤ ਆਜ਼ਮ ਕਰੀਮ ॥ ਰਜ਼ਾਬਖਸ਼ ਰਾਜ਼ਕ ਰਹਾਕੋ ਰਹੀਮ ॥ ੧ ॥

ਪ੍ਰਮੇਸ਼ੁਰ ਪੂਰੀ ਸ਼ਕਤੀ ਵਾਲਾ, ਵੱਡਾ ਅਤੇ ਸਖੀ ਹੈ। ਭਾਣੇ ਵਿਚ ਰਖਨ ਵਾਲਾ ਰਿਜ਼ਕ ਤੇ ਮੁਕਤੀ ਦਾਤਾਰ ਅਤੇ ਦਿਆਲੂ ਹੈ । ੧ ।

ਬਜ਼ਾਕਰ ਦਿਹਦ ਈਂ ਜ਼ਮੀਨੋ ਜ਼ਮਾਂਨ॥ ਮਲੂਕੋ ਮਲਾਯਕ ਹਮਹਆਂ ਜਹਾਂਨ ॥ ੨ ॥

ਪ੍ਰਮੇਸ਼ੁਰ ਨੇ ਜ਼ਮੀਨ, ਅਕਾਸ਼ ਰਾਜੇ, ਫਰਿਸਤੇ ਅਤੇ ਸਾਰਾ ਸੰਸਾਰ ਆਪਣੇ ਭਜਨ ਕਰਨ ਵਾਲਿਆਂ ਦੇ ਅਧੀਨ ਰਖਿਆ ਹੈ । ੨ ।

ਹਿਕਾਯਤ ਸ਼ੁਨੀਦੇਮ ਸ਼ਾਹੇ ਫਿਰੰਗ ॥ ਚੁਬਾਜ਼ਨ ਨਸ਼ਸ਼ਤੰਦ ਪੁਸ਼ਤੇ ਪਲੰਘ ॥ ੩ ॥

ਮੈਂ ਇਕ ਫਰੰਗੀਆਂ ਦੇ ਰਾਜੇ ਦੀ ਕਥਾ ਸੁਣੀ ਹੈ ਜੋ ਇਕ ਵੇਰ ਆਪਣੀ ਤੀਵੀਂ ਸਮੇਤ ਪਲੰਘ ਪਰ ਬੈਠਾ ਹੋਇਆ ਸੀ । ੩ ।

ਨਜ਼ਰ ਕਰਦਬਰ ਬਚਹ ਗੋਹਰ ਨਿਗਾਰ॥ਬਦੀਦਨਹੁਮਾਯੂੰ ਜੁਵਾਉਸਤਵਾਰ॥ ੪ ॥

ਇਸਤ੍ਰੀ ਦੀ ਨਜ਼ਰ ਇਕ ਜ਼ਾਰੀ ਦੇ ਪੁਤ੍ਰ ਤੇ ਪਈ। ਜੋ ਵੇਖਨ ਵਿਚ ਚੰਗਾ ਜਵਾਨ ਅਤੇ ਮਜ਼ਬੂਤ ਸੀ । ੪ ।

ਬਵਕਤੇ ਸ਼ਬ ਓਰਾ ਬੁਖਾਦੰਦ ਪੇਸ਼ ॥ ਬਦੀਦਨ ਹੁਮਾਯੂੰ ਬਬਾਲਾਇ ਬੇਸ਼ ॥ ੫ ॥

ਰਾਤ ਵੇਲੇ ਉਸਨੂੰ ਸਦਿਆ, ਵੇਖਨ ਵਿਚ ਬੜਾ ਸੁੰਦ੍ਰ ਅਤੇ ਉਚਾ ਲੰਮਾ ਸੀ । ੫ ।

ਬਿਆਵੇਖਤ ਬਾਓ ਹਮਹ ਯਕ ਦਿਗਰ॥ਕਿਜ਼ਾਹਰਸ਼ਵਦਹੋਸ਼ ਹੈਬਤ ਹੁਨਰ ॥ ੬ ॥

ਆਪਸ ਵਿਚ ਦੋਵੇਂ ਲਪਟ ਗਏ। ਜਦੋਂ ਹੋਸ਼ ਆਈ ਤਾਂ ਖੌਫ ਹੋਇਆ।੬।

ਯਕੇ ਮੋਇਚੀਰਾਂ ਬੁਖ਼ਾਦੰਦ ਪੇਸ਼ ॥ ਕਿ ਅਜ਼ਮਾਇਚੀਨੀ ਬਰਾਵਰਦ ਰੇਸ਼ ॥ ੭ ॥

ਤਦ ਨਾਇਕਾ ਨੇ ਇਕ ਨਾਈ ਨੂੰ ਬੁਲਾਇਆ ਜੋ ਉਸਨੇ ਉਸਦੀ ਦਾੜ੍ਹੀ ਆਦਿ ਮੁੰਨ ਦਿਤੀ । ੭ ।

ਬਰੋਹਰ ਕਿਬੀਨਦਨਦਾਨਦਸੁਖ਼ਨ॥ ਕਿਅਜ਼ਰੂਇਮਰਦੇਸ਼ੁਦਹਸ਼ਕਲਜ਼ਨ ॥ ੮ ॥

ਜੋ ਵੀ ਉਸਨੂੰ ਦੇਖਦਾ ਸੀ ਓਹ ਪਛਾਨ ਨਹੀਂ ਸੀ ਸਕਦਾ ਕਿ ਇਹ ਆਦਮੀ ਤੋਂ ਬੁੱਢੀ ਬਨੀ ਹੋਈ ਹੈ । ੮ ।

ਬਦਾਨਦ ਹਰਕਸ ਕਿ ਈਂ ਹਮ ਜ਼ਨਅਸਤ॥ਕਿਦਰਪੈਕਰਚੂੰਪਰੀਰੋਸ਼ਨਅਸਤ ॥੯॥

ਸਾਰੇ ਇਸਨੂੰ ਇਸਤ੍ਰੀ ਹੀ ਜਾਣਦੇ ਸਨ। ਅਤੇ ਉਹ ਬੜੀ ਸੁੰਦ੍ਰ ਸਰੂਪ ਨਿਆਈ ਅੱਪਛਰਾਂ ਦੀ ਸੀ । ੯ ।

ਬਦੀਦੰਦ ਓਰਾ ਯਕੇ ਰੋਜ਼ ਸਾਹ ॥ ਕਿਮਕਬੂਲਸੂਰਤਚੁਰਖ਼ਸ਼ਿੰਦਹ ਮਾਹ ॥ ੧੦ ॥

ਇਕ ਦਿਨ ਰਾਜੇ ਨੇ ਉਸਨੂੰ ਵੇਖਿਆ ਅਤੇ ਉਸਨੂੰ ਮਨ ਭਾਵਨੀ ਅਤੇ ਚੰਦ ਦੀ ਨਿਆਈ ਸੋਹਣੀ ਵੇਖਿਆ। ੧੦।

ਬਿ ਪੁਰਸੀਦ ਓਰਾ ਕਿ ਏ ਨੇਕ ਬਖ਼ਤ॥ਸਜ਼ਾਵਰਸ਼ਾਹਅਸਤਸਾਯੀਨ ਤਖ਼ਤ ॥੧੧॥

ਅਤੇ ਕਹਿਣ ਲਗਾ:-"ਹੇ ਭਾਗ ਵਾਨੇ! ਤੂੰ ਤਾਂ ਰਾਜੇ ਦੇ ਯੋਗ ਹੈ। ੧੧।

ਕਿ ਜ਼ਨ ਤੇ ਕੁਦਾਮੀ ਕਿਰਾ ਦੁਖ਼ਤਰੀ॥ ਕਿ ਮੁਲਕੇ ਕਿਰਾ ਤੇ ਕਿਰਾਂ ਖਾਹਰੀ॥੧੨॥

ਹੇ ਨਾਇਕਾ ਤੂੰ ਕਿਸਦੀ ਇਸਤ੍ਰੀ, ਕਿਸਦੀ ਪੁਤ੍ਰੀ ਕਿਥੋਂ ਦੀ ਰਹਿਨ ਵਾਲੀ ਤੇ ਕਿਸਦੀ ਭੈਣ ਹੈਂ। ੧੨।

ਬ ਨਜ਼ਰ ਅੰਦਰੂੰ ਬਹਰਹਮੰਦ ਆਮਦਸ਼॥ਬਦੀਦਨਸ਼ਹੇਦਿਲਪਸੰਦਆਮਦਸ਼॥੧੩॥

ਵੇਖਨ ਵਿਚ ਬਾਦਸ਼ਾਹ ਨੂੰ ਬੜੀ ਚੰਗੀ ਲਗੀ ਅਤੇ ਵੇਖਨ ਸਾਰ ਹੀ ਮੋਹਤ ਹੋ ਗਿਆ। ੧੩।

ਸਬੰਗਾਹ ਬੁਰਦਸ਼ ਦਰੂੰ ਖ਼ਾਨਹ ਖ਼ੇਸ਼ ॥ ਕਨੀਜ਼ਕ ਯਕੇ ਰਾ ਬੁਖ਼ਾਂਦੰਦ ਪੇਸ਼॥ ੧੪ ॥

ਰਾਤ ਦੇ ਸਮੇਂ ਉਸ ਇਸਤ੍ਰੀ ਨੂੰ ਘਰ ਬੁਲਾਕੇ ਇਕ ਗੋਲੀ ਨੂੰ ਸਦਿਆ।੧੪।

ਬਿਗੁਫਤਹ ਕਿ ਏ ਸਰਵ ਕਦ ਸੀਮ ਤਨ॥ਚਰਾਗੇਫ਼ਲਕ ਆਫ਼ਤਾਬੇ ਯਮਨ ॥੧੫॥

ਕਹਿਣ ਲਗਾ:-"ਕਿ ਹੇ ਸਰੂ ਦੇ ਕੱਦ ਵਾਲੀਏ, ਅਤੇ ਚਾਂਦੀ ਵਰਗੀ ਗੋਰੀਏ (ਗੋਲੀ ਨੂੰ ਕਹਿਆ) ਫਲਾਣੀ ਅਕਾਸ਼ ਦਾ ਦੀਵਾ ਅਤੇ ਯਮਨ ਦਾ ਸੂਰਜ ਹੈ"। ੧੫।

ਵਜ਼ਾ ਬਹਰ ਮਾਰਾ ਬਿਤਪੁਸੀਦਦਿਲ॥ਕਿਮਾਹੀਬਿਅਫ਼ਤਾਦਅਜ਼ਆਬੁਗਿਲ॥੧੬॥

ਉਸ ਪਿਛੇ ਮੇਰਾ ਦਿਲ ਤੜਫਦਾ ਹੈ, ਜਿਵੇਂ ਮਛੀ ਪਾਣੀ ਬਿਨਾਂ। ੧੬।

ਬਿਰੋਏ ਸਬਾਪੈਕ ਗੁਲਜ਼ਾਰ ਮਾ ॥ ਕਿ ਦਰ ਪੇਸ਼ ਯਾਰੇ ਵਫ਼ਾਦਾਰ ਮਾ ॥ ੧੭ ॥

ਹੇ ਹਵਾ ਦੇ ਨਿਆਈਂ ਤੇਜ਼ ਚਲਣ ਵਾਲੀਏ, ਮੇਰੇ ਬਗੀਚੇ ਵਿਚ ਜਾ, ਅਤੇ ਮੇਰੀ ਪਿਆਰੀ ਦੇ ਪਾਸ ਜਾ। ੧੭।

ਤੁ ਗਰ ਪੇਸ਼ ਓਰਾ ਬਿਯਾਰੀ ਮਰਾ ॥ ਕਿ ਬਖ਼ਸ਼ਮਸਰੇਬਸਤਹ ਗੰਜੇਤੁਰਾ ॥ ੧੮ ॥

ਜੇ ਤੂੰ ਮੇਰੀ ਸਜਨੀ ਮਿਲਾ ਦੇਵੇਂ, ਤਾਂ ਮੈਂ ਤੈਨੂੰ ਇਕ ਭਰਿਆ ਖਜ਼ਾਨਾ ਦੇ ਦੇਵਾਂਗਾ। ੧੮।

ਰਵਾਂ ਸ਼ੁਦ ਕਨੀਜ਼ਕ ਸ਼ੁਨੀਦ ਈਂਸੁਖ਼ਨ॥ਬਗੋਯਦਸੁਖ਼ਨਰਾ ਜਿਸਰਤਾਬਬੁਨ॥੧੯॥

ਏ ਸੁਣਦਿਆਂ ਹੀ ਗੋਲੀ ਤੁਰ ਪਈ ਤੇ ਉਸ ਕੋਲ ਜਾਕੇ ਸਾਰੀ ਗਲ ਕਹਿ ਸੁਣਾਈ। ੧੯।

ਜ਼ੁਬਾਨੀ ਕਨੀਜ਼ਕ ਸ਼ੁਨੀਂਦੀ ਸੁਖ਼ਨ ॥ ਬਪੇਚੀਦਬਰਖ਼ੁਦਜ਼ਿ ਪੋਸ਼ਾਕ ਜ਼ਨ ॥ ੨੦ ॥

ਗੋਲੀ ਕੋਲੋਂ ਇਹ ਗਲ ਸੁਣਦਿਆਂ ਹੀ ਓਹ ਬਨੌਟੀ ਇਸਤ੍ਰੀ ਬੜੀ ਸੜੀ। ੨੦।

ਕਿ ਜ਼ਾਹਰ ਕੁਨਾਨੀਦ ਅਸਬਾਬ ਖ਼ੇਸ਼ ॥ ਕਿਦੀਦਨਜਹਾਂਰਾਬਕਿਰਦਾਰ ਖ਼ੇਸ਼॥੨੧॥

ਕਿਹਾ ਜੋ ਮੇਰਾ ਭਾਂਡਾ ਫੁੱਟ ਜਾਵੇਗਾ। ਅਤੇ ਸੰਸਾਰ ਮੇਰੀਆਂ ਬੁਰੀਆਂ ਚਾਲਾਂ ਤੋਂ ਜਾਣੂੰ ਹੋ ਜਾਵੇਗਾ। ੨੧।

ਬਖ਼ਾਹਦ ਮਰਾ ਸ਼ਾਹ ਏ ਯਾਰ ਮਾ ॥ ਮਰਾ ਮਸਲਹਤ ਦਿਹ ਵਫ਼ਾਦਾਰ ਮਾ ॥ ੨੨ ॥

ਹੇ ਮੇਰੀ ਪਿਆਰੀ ! ਮੈਨੂੰ ਅਜ ਬਾਦਸ਼ਾਹ ਨੇ ਬੁਲਾਇਆ ਹੈ। ਸੋ ਮੈਨੂੰ ਕੋਈ ਭਲੀ ਸਲਾਹ ਦੇ। ੨੨।

ਤੁ ਗੋਈ ਮਨ ਈਂਜਾ ਗੁਰੇਜ਼ਾਂ ਸ਼ਵਮ ॥ ਕਿ ਇਮਰੋਜ਼ਅਜ਼ਜਾਇਖੇਜ਼ਾਂ ਸ਼ਵਮ ॥੨੩॥

ਜੇ ਤੂੰ ਕਹੇਂ ਤਾਂ ਮੈਂ ਇਥੋਂ ਭੱਜ ਜਾਵਾਂ, ਅਤੇ ਇਥੋਂ ਅਜ ਹੀ ਉਠਦਾ ਹੋਵਾਂ। ੨੩।

ਨ ਤਰਸੀ ਇਲਾਜੇ ਤੁਰਾ ਮਨ ਕੁਨਮ ॥ ਬਦੀਦਨ ਵਜ਼ਾਂ ਚਾਰ ਮਾਹੇ ਨਿਹਮ॥੨੪॥

(ਉਤ੍ਰ ਮਿਲਿਆ) ਡਰ ਨਹੀਂ, ਮੈਂ ਇਸਦਾ ਪ੍ਰਬੰਧ ਕਰ ਲਵਾਂਗੀ। ਅਤੇ ਉਸਦੇ ਸਾਹਮਣੇ ਹੀ ਚਾਰ ਮਹੀਨੇ ਤਕ ਤੈਨੂੰ ਆਪਣੇ ਨਾਲ ਰਖਾਂਗੀ। ੨੪।

ਚੁ ਖੁਸ਼ਪੀਦ ਯਕ ਜਾਇ ਚੂੰ ਬੇਖ਼ਬਰ॥ਖ਼ਬਰ ਗਸ਼ਤਹ ਸ਼ੁਦ ਸ਼ਾਹਓ ਸ਼ੇਰ ਨਰ॥੨੫॥

ਜਦ ਦੋਵੇਂ ਅਕੱਠੇ ਸੌਂ ਗਏ ਅਤੇ ਬੇ ਖਬਰ ਹੋ ਗਏ, ਤਾਂ ਰਾਜੇ ਨੂੰ ਵੀ ਖਬਰ ਹੋਈ। ੨੫।

ਦਹਾਨੇ ਸ਼ੁਨੀਦ ਈਂ ਕਨੀਜ਼ਕ ਸੁਖ਼ਨ ॥ ਬਜ਼ੁੰਬਸ਼ ਬਲਰਜ਼ੀਦ ਸਰਤਾਬਬੁਨ॥੨੬॥

ਜਦ ਬਾਦਸ਼ਾਹ ਨੇ ਗੋਲੀ ਕੋਲੋਂ ਸੁਣਿਆ ਤਾਂ ਉਸਦਾ ਸਾਰਾ ਸਰੀਰ ਗੁਸੇ ਨਾਲ ਕੰਬ ਉਠਿਆ। ੨੬।

ਬਿਆਂਮਦਦਰਾਂਜਾਇ ਓਖੁਫ਼ਤਹਦੀਦ॥ਜ਼ਿਸਰਤਾਕਦਮਹਮਚੁੰਮਿਹਰਸਤਪੀਦ।੨੭।

ਉਨ੍ਹਾਂ ਦੇ ਪਾਸ ਆਇਆ ਤੇ ਉਨ੍ਹਾਂ ਨੂੰ ਅਕੱਠੀਆਂ ਸੁਤੀਆਂ ਪਈਆਂ ਵੇਖਿਆ, ਇਸ ਪਰ ਉਸ ਦਾ ਸਾਰਾ ਸਰੀਰ ਸੂਰਜਦੀ ਨਿਆਈਂ ਭੁੱਜਗਿਆ।੨੭।

ਬਿਦਾਨਦ ਕਿ ਈਂ ਰਾ ਖ਼ਬਰਦਾਰ ਸ਼ੁਦ॥ ਬਰੋਜ਼ੇ ਅਜ਼ਾਂਈ ਖ਼ਬਰਦਾਰ ਸ਼ੁਦ ॥੨੮॥

ਸਮਝ ਲਿਆ ਸ਼ਾਇਦ ਇਸ ਨੂੰ ਪਤਾ ਲਗ ਗਿਆ ਹੋਵੇ ਅਤੇ ਇਹ ਖਬਰਦਾਰ ਹੋ ਗਈ ਹੈ। ੨੮।

ਬਖੁਸ਼ਪੀਦ ਯਕ ਜਾ ਯਕੇ ਖ਼ਾਬ ਗਾਹ॥ਮਰਾਦਾਵਅਫ਼ਤਦ ਨਯਜ਼ਦਾਂ ਗਵਾਹ॥੨੯॥

ਇਸ ਲਈ ਇਹ ਇਕੋ ਥਾਂ ਅਕੱਠੀਆਂ ਸੌਂ ਗਈਆਂ ਹਨ, ਰੱਬਾ ! ਤੈਨੂੰ ਪਤਾ ਹੈ ਕਿ ਮੇਰੀ ਕੋਈ ਵਾਹ ਨਹੀਂ ਜਾਂਦੀ। ੨੯।

ਜੁਦਾਗਰਬੁਬੀਂਨਮਅਜ਼ੀ ਖ਼ਾਬਗਾਹ॥ ਯਕੇਜੁਫ਼ਤ ਬਾਸ਼ਮ ਚੁ ਖੁਰਸ਼ੈਦ ਮਾਹ॥੩੦॥

ਜੇਕਰ ਮੈਂ ਇਸ ਅਕੱਲੀ ਨੂੰ ਸੁੱਤੀ ਵੇਖਦਾ ਤਾਂ ਮੈਂ ਸੂਰਜ ਅਤੇ ਉਹ ਚੰਦ ਵਰਗੀ ਆਪਸ ਵਿਚ ਲਪਟ ਜਾਂਦੇ । ੩੦ ।

ਵਜ਼ਾਂ ਰੋਜ਼ ਗਸ਼ਤਹਬਿਆਮਦ ਦਿਗਰ॥ ਹੁਮਾਂ ਖੁਫ਼ਤਹਦੀਦੰਯਕਜਾਇ ਬਬਰ॥੩੧॥

ਉਹ ਦਿਨ ਬੀਤ ਗਿਆ ਤਾਂ ਦੂਜਾ ਆਇਆ। ਉਸੇ ਤਰ੍ਹਾਂ ਹੀ ਉਸ ਨੇ ਉਨ੍ਹਾਂ ਨੂੰ ਆਪਸ ਵਿਚ ਅਕੱਠੀਆਂ ਸੁਤੀਆਂ ਹੋਈਆਂ ਵੇਖਿਆ। ੩੧।

ਦਰੇਗਾਂ ਅਜ਼ੀਗਰ ਜੁਦਾ ਯਾਫ਼ਤੇਮ ॥ ਯਕੇ ਹਮਲਹ ਚੁ ਸ਼ੇਰਨਰ ਸਾਖਤੇਮ ॥੩੨॥

ਅਫਸੋਸ ! ਜੇ ਮੈਂ ਇਸ ਨੂੰ ਅਕੱਲੀ ਵੇਖਦਾ ਤਾਂ ਮੈਂ ਇਸ ਤੇ ਸ਼ੇਰ ਵਰਗਾ ਹੱਲਾ ਕਰਦਾ । ੩੨।

ਦਿਗਰ ਰੋਜ਼ ਰਫ਼ਤਸ਼ ਸਿਯਮ ਆਮਦਸ਼॥ਬਦੀਦੰਦ ਯਕਜਾਉਬਰ ਤਾਫਤਸ਼॥੩੩॥

ਅਗਲਾ ਦਿਨ ਬਤੀਤ ਹੋ ਗਿਆ ਤੇ ਉਸਤੋਂ ਅਗਲਾ ਤੀਜਾ ਦਿਨ

ਚੜ੍ਹਿਆ। ਉਸਨੇ ਵੇਖਿਆ ਕਿ ਅਕੱਠੀਆਂ ਲਪਟੀਆਂ ਪਈਆਂ ਹਨ । ੩੩ ।
ਬਰੋਜੇ ਚੁ ਆਮਦ ਬਦੀਦੰਦ ਜੁਫ਼ਤ॥ ਬਹੈਰਤਫਰੋਰਫਤਵਬਾਦਿਲਬਗੁਫਤ ॥੩੪॥
ਚੌਥੇ ਦਿਨ ਵੀ ਅਕੱਠੀਆਂ ਵੇਖੀਆਂ, ਹੈਰਾਨੀ ਵਿਚ ਵੇਖਿਆ ਤੇ ਦਿਲ ਵਿਚ ਕਹਿਣ ਲਗਾ । ੩੪ ।
ਕਿ ਹੈਫ ਅਸਤ ਅਰ ਜੁਦਾ ਯਾਫ਼ਤੇਮ ॥ ਕਿ ਤੀਰੇ ਕਮਾਂ ਅੰਦਰੂ ਸਾਖ਼ਤੇਮ ॥ ੩੫ ॥
ਬੜਾ ਅਫਸੋਸ ਹੈ ਜੇ ਮੈਂ ਇਸ ਨੂੰ ਅੱਡ ਵੇਖਦਾ ਤਾਂ ਕਮਾਨ ਵਿਚ ਤੀਰ ਰਖਦਾ । ੩੫ ।
ਨ ਦੀਦਮ ਦੁਸ਼ਮਨ ਕਿ ਦੋਜ਼ਮ ਬਤੀਰ॥ਨਕੁਸ਼ਤਮਅਦੂਰਾਨਾਕਰਦਮਅਸੀਰ॥੩੬॥
ਮੈਂ ਕੋਈ ਆਪਣਾ ਵੈਰੀ ਨਹੀਂ ਵੇਖਿਆ, ਜੋ ਉਸਨੂੰ ਮੈਂ ਤੀਰ ਨਾਲ ਵਿੰਨ ਦਿੰਦਾ। ਨਾ ਮੈਂ ਦੁਸ਼ਮਨ ਨੂੰ ਮਾਰਿਆ ਅਤੇ ਨਾ ਹੀ ਕੈਦ ਕੀਤਾ । ੩੬ ।
ਸ਼ਸ਼ਮ ਰੋਜ਼ ਆਮਦ ਬਦੀਦਹ ਵਜ਼ਾਂ ॥ ਬਪੇਚਸ਼ਦਰਾਵੇਖਤਗੁਫ਼ਤ ਅਜ਼ ਜ਼ੁਬਾਂ॥੩੭॥
ਛੇਵਾਂ ਦਿਨ ਆਇਆ ਤਾਂ ਵੀ ਉਹ ਕੌਤਕ ਨਜ਼ਰੀ ਪਿਆ, ਬੜਾ ਗੁਸੇ ਵਿਚ ਆਇਆ ਅਤੇ ਜ਼ਬਾਨੋ ਬੋਲਿਆ। ੩੭ ।
ਨਦੀਦੇਮ ਦੁਸ਼ਮਨ ਕਿ ਰੇਜ਼ੇਮਖ਼ੂੰ ॥ ਦਰੇਗਾਨ ਕੈਬਰ ਕਮਾਂ ਅੰਦਰੂੰ॥ ੩੮ ॥
ਮੈਂ ਕੋਈ ਸ਼ਤਰੂ ਨਹੀਂ ਦੇਖਿਆ ਜੋ ਉਸ ਦਾ ਖ਼ੂਨ ਕਰਦਾ । ਅਫਸੋਸ ਕੇ ਮੈਂ ਕਮਾਨ ਵਿਚ ਤੀਰ ਨਾ ਧਰਿਆ। ੩੮ ।
ਦਰੇਗਾ ਬਦੁਸ਼ਮਨ ਦਰਾਵੇਖਤਮ ॥ ਦਰੇਗਾ ਨ ਬਾਯਕ ਦਿਗਰ ਰੇਖ਼ਤਮ ॥ ੩੯ ॥
ਅਫਸੋਸ ਹੈ ਕਿ ਮੈਂ ਦੁਸ਼ਮਨ ਨਾਲ ਲਪਟਿਆ ਰਿਹਾ, ਅਫਸੋਸ ਕਿ ਮੈਂ ਉਸਤੇ ਹੱਲਾ ਨਾ ਬੋਲਿਆ । ੩੯ ।
ਹਕੀਕਤ ਸ਼ਨਾਸਦ ਨ ਹਾਲੇ ਦਿਗਰ॥ਕਿ ਮਾਇਲਬਸੇ ਗਸ਼ਤ ਓ ਤਾਬਸਰ॥੪੦॥
ਉਸ ਨੇ ਅਸਲੀ ਗਲ ਨੂੰ ਨਾ ਜਾਣਿਆ ਅਤੇ ਸਿਰਤੋਂ ਪੈਰਾਂ ਤੀਕ ਮਸਤੀ ਵਿਚ ਰੁੜ ਗਿਆ । ੪੦ ।
ਬੁਬੀ ਬੇਖ਼ਬਰ ਰਾ ਚਿਕਾਰੇ ਕਨਦ॥ ਕਿ ਕਾਰੇ ਬਦਸ਼ ਇਖਤਿਯਾਰੇ ਕੁਨਦ ॥੪੧॥
ਉਸ ਨਲੈਕ ਵਲ ਵੇਖਕੇ ਉਸ ਕੀ ਕੰਮ ਕੀਤਾ ਤੇ ਕਿਤਨਾ ਬੁਰਾ ਕੰਮ ਕੀਤਾ । ੪੧ ।
ਬੁਬੀਂ ਬੇਖ਼ਬਰ ਬਦ ਖ਼ਰਾਸੀ ਕੁਨਦ ॥ ਕਿ ਬੇਆਬ ਸਰ ਖ਼ੁਦਤਰਾਸ਼ੀ ਕੁਨਦ॥੪੨॥
(ਹੇ ਔਰੰਗਜ਼ੇਬ) ਵੇਖ ਮੂੜ ਮੱਤ ਵਾਲੇ ਦੂਜਿਆਂ ਨੂੰ ਕਿੰਨਾ ਸਤਾਉਂਦੇ ਨੇ, ਅਤੇ ਆਪਣਾ ਸਿਰ ਬਿਨਾਂ ਪਾਣੀਓਂ ਮੁਨਾਉਂਦੇ ਹਨ। ੪੨ ।
ਬਿਦਿਹ ਸਾਕੀਯਾ ਜਾਮ ਸ਼ਬਜ਼ੇ ਮਰਾ॥ਕਿ ਸਰਬਸਤਹਮਨਗੰਜਬਖ਼ਸ਼ਮਤੁਰਾ॥੪੩॥
ਹੇ ਸਾਕੀ ! ਹਰੇ ਰੰਗ ਦਾ ਪਿਆਲਾ ਦੇਹ, ਜੋ ਇਸ ਦੇ ਬਦਲੇ ਮੈਂ ਤੈਨੂੰ ਭਰਪੂਰ ਭੰਡਾਰ ਦਿਆਂਗਾ। ੪੩ ।
ਬਿਦਿਹਸਾਕੀਯਾਸਾਗਰੇਸਬਜ਼ਫ਼ਾਮ॥ਕਿਖ਼ਸ਼ਮਅਫ਼ਕਨੀਵਕਤਹਸ਼ਤਸ਼ ਬਕਾਮ॥੪੪॥
ਹੇ ਸਾਕੀਆ ! ਹਰੇ ਰੰਗ ਵਾਲਾ ਪਿਆਲਾ ਮੈਨੂੰ ਦੇਹ, ਜੋ ਦੁਸ਼ਮਨਾਂ ਦੇ ਮਾਰਨ ਲਈ ਮੈਨੂੰ ਉਸਦੀ ਬੜੀ ਚਾਹ ਹੈ। ੪੪ ।

## ੧੦ ਕਥਾ

ੴ ਸ੍ਰੀ ਵਾਹਿਗੁਰੂ ਜੀ ਕੀ ਫਤਹ ॥

ਗਫੂਰੇ ਗੁਨਹ ਬਖ਼ਸ਼ਗਾਫਲਕੁਸ਼ਅਸਤ॥ਜਹਾਂਰਾ ਤੁਈ ਬਸਤਹਈ ਬੰਦਬਸਤ ॥੧॥

ਪ੍ਰਮੇਸ਼੍ਵਰ ਗੁਨਾਹ ਨੂੰ ਬਖਸ਼ਨ ਵਾਲਾ, ਨਾਸਤਕਾਂ ਨੂੰ ਮਾਰਨ ਵਾਲਾ ਅਤੇ ਸੰਸਾਰ ਦਾ ਪ੍ਰਬੰਧਕ ਹੈ ।੧।

ਨ ਪਿਸਰੋ ਨ ਮਾਦਰ ਬਰਾਦਰ ਪਦਰ ॥ ਦਾਮਾਦਦੁਸ਼ਮਨ ਨ ਯਾਰੇ ਦਿਗਰ ॥੨॥

ਨਾ ਕੋਈ ਉਸਦਾ ਪੁੱਤ੍ਰ ਨਾ ਮਾਤਾ ਨਾ ਭਾਈ ਨਾ ਬਾਪ ਨਾ ਜੁਵਾਈ ਨਾ ਦੁਸ਼ਮਨ ਅਤੇ ਨਾ ਹੀ ਕੋਈ ਉਸਦਾ ਮਿਤ੍ਰ ਹੈ ।੨।

ਸ਼ੁਨੀਦਮ ਸੁਖਨ ਸ਼ਾਹ ਮਾਯੰਦਰਾਂ ॥ ਕਿ ਰੌਸ਼ਨ ਦਿਲੋ ਨਾਮ ਬੁਰਦਸ਼ ਜੁਬਾਂ ॥੩॥

ਮਾਯੰਦਰਾਂ ਦੇ ਬਾਦਸ਼ਾਹ ਦੀ ਵਾਰਤਾ ਕਥਨ ਕਰਦੇ ਹਨ । ਜੋ ਉਸਨੂੰ ਸਾਰਾ ਜਹਾਨ ਪ੍ਰਕਾਸ਼ਵਾਨ ਦਿਲ ਵਾਲਾ ਸੱਦਦਾ ਸੀ ।੩।

ਕਿ ਨਾਮਸ਼ਵਜ਼ੀਰਅਸਤਸਾਹਿਬਸ਼ਊਰ॥ਕਿਸਾਹਿਬਦਿਮਾਗ਼ਅਸਤਜ਼ਾਹਰਜ਼ਹੂਰ॥੪॥

ਉਸਦੇ ਵਜ਼ੀਰ ਦਾ ਨਾਮ ਸਾਹਿਬ ਸ਼ਊਰ (ਬੁਧਵਾਨ ਸੀ) ਉਹ ਬੜਾ ਅਕਲ ਵਾਲਾ ਸੀ ।੪।

ਕਿ ਪਿਸਰੇ ਅਜ਼ਾ ਬੂਦ ਰੋਸ਼ਨਜ਼ਮੀਰ॥ ਕਿਹੁਸਨਲਜਮਾਲਅਸਤਸਾਹਿਬਅਮੀਰ॥੫॥

ਉਸਦਾ ਇਕ ਲਾਇਕ ਪੁਤ੍ਰ ਸੀ, ਜੋ ਸੁੰਦ੍ਰ ਅਤੇ ਅਮੀਰਾਂ ਦਾ ਅਮੀਰਸੀ।੫।

ਕਿ ਰੋਸ਼ਨ ਦਿਲੋ ਸ਼ਾਹ ਓ ਨਾਮ ਬੂਦ ॥ ਅਦੂਰਾ ਜ਼ਿਮਰਦੀ ਬਰਾਵੁਰਦ ਦੂਦ ॥੬॥

ਬਾਦਸ਼ਾਹ ਨੂੰ ਰੋਸ਼ਨ ਦਿਲ ਕਹਿੰਦੇ ਸਨ, ਤੇ ਬਹਾਦਰੀ ਨਾਲ ਸ਼ਤ੍ਰੂਆਂ ਦਾ ਧੂੰ ਕਢਣ ਵਾਲਾ ਸੀ ।੬।

ਵਜ਼ੀਰੇ ਯਕੇ ਬੂਦ ਜ਼ੇ ਹੋਸ਼ਮੰਦ ॥ ਰਯੀਯਤ ਨਿਵਾਜ਼ ਅਸਤ ਦੁਸ਼ਮਨ ਗਜ਼ੰਦ॥ ੭ ॥

ਉਸਦਾ ਇਕ ਸਿਆਣਾ ਵਜ਼ੀਰ ਸੀ, ਜੋ ਪ੍ਰਜਾ ਪਾਲਕ ਅਤੇ ਦੁਸ਼ਮਨਾਂ ਦਾ ਨਾਸ ਕਰਨ ਵਾਲਾ ਸੀ ।੭।

ਵਜ਼ਾਂ ਦੁਖਤਰੇ ਹਸਤ ਰੌਸ਼ਨ ਚਰਾਗ ॥ ਕਿ ਨਾਮੇ ਅਜ਼ਾਂ ਬੂਦ ਰੋਸ਼ਨ ਦਿਮਾਗ਼ ॥੮॥

ਉਸ (ਵਜ਼ੀਰ ਦੀ) ਇਕ ਪੁਤ੍ਰੀ ਸੀ, ਜੋ ਅਤੀ ਸੁੰਦ੍ਰ ਸੀ। ਉਸਨੂੰ ਰੌਸ਼ਨ ਦਿਮਾਗ਼ ਕਹਿੰਦੇ ਸਨ ।੮।

ਬਮਕਤਬ ਸਪੁਰਦੰਦ ਹਰਦੋ ਤਿਫਲ॥ਕਿਤਿਫਲਸ ਬਸੇ ਰੋਜ ਗਸਤੰਦਖਿਜਲ॥੯॥

ਦੋਹਾਂ ਬਚਿਆਂ ਨੂੰ ਸਕੂਲੇ ਪੜ੍ਹਨ ਲਈ ਭੇਜ ਦਿਤਾ । ਕਿਉਂ ਜੋ ਬਹੁਤਾ ਫਿਰਨ ਨਾਲ ਬੱਚੇ ਖਰਾਬ ਹੋ ਜਾਂਦੇ ਹਨ ।੯।

ਨਸ਼ਸਤੰਦ ਦਾਨਾਇ ਮੌਲਾਇ ਰੂਮ ॥ਕਿ ਦਿਰਮਸਬਬਖ਼ਸ਼ੀਦ ਜ਼ਾਂਮਰਜ਼ਬੂਮ ॥੧੦॥

ਰੂਮ ਦਾ ਬੁਧਵਾਨ ਮੌਲਵੀ ਬੈਠਾ ਹੋਇਆ ਸੀ । ਜਿਸ ਨੂੰ ਉਸ ਦੇਸ ਦਾ ਬਾਦਸ਼ਾਹ ਮਾਇਆ ਦੇਂਦਾ ਸੀ ।੧੦।

ਨਿਸਸਤੰਦ ਦਰਾਂ ਜਾਇ ਤਿਫਲਾਂ ਬਸੇ ॥ ਬਖਾਂਦੇਸੁਖਨਅਜਕਿਤਾਬ ਹਰਕਸੇ॥੧੧॥

ਉਸ ਸਕੂਲ ਵਿਚ ਬੜੇ ਬੱਚੇ ਬੈਠੇ ਹੋਏ ਸਨ, ਤੇ ਉਨ੍ਹਾਂ ਵਿਚੋਂ ਹਰ ਇਕ ਕਤਾਬਾਂ ਪੜ੍ਹਦਾ ਸੀ । ੧੧ ।

ਬਬਗ਼ਲ ਅੰਦਰਆਰੰਦਹਰਯਕਕਿਤਾਬ॥ ਜਿਤੌਰੇਤਅੰਜੀਲਦਰਸਅਜਅਦਾਬ॥੧੨॥

ਹਰ ਇਕ ਕਤਾਬਾਂ ਕਛੇ ਮਾਰਕੇ ਲਿਆਉਂਦਾ ਸੀ। ਕਤਾਬਾਂ ਅੰਜੀਲ, ਤੌਰੇਤ ਜਾਂ ਦੂਸਰੀਆਂ ਅਦਬ ਸਿਖਾਉਨ ਵਾਲੀਆਂ ਹੁੰਦੀਆਂ ਸਨ । ੧੨ ।

ਦੁਮਕਤਬ ਕਨਾਨੀਦ ਹਫਤ ਅਜਜੁਬਾਂ॥ ਯਕੇ ਮਰਦਬਖਾਨੰਦ ਦੀਗਰ ਜ਼ਨਾਂ ॥੧੩॥

ਦੋ ਸਕੂਲ ਸਨ ਇਕ ਲੜਕਿਆਂ ਵਾਸਤੇ ਇਕ ਲੜਕੀਆਂ ਵਾਸਤੇ ਇਨਾਂ ਵਿਚ ਸਤ ਜ਼ਬਾਨਾਂ ਫਾਰਸੀ ੧, ਅਰਬੀ ੨, ਹਿੰਦੀ ੩, ਤੁਰਕੀ ੪, ਸੰਸਕ੍ਰਿਤ ੫, ਪਹਿਲਵੀ ੬, ਪਸਤਵੀ ੭ ਆਦਿ ਪੜ੍ਹਾਈਆਂ ਜਾਂਦੀਆਂ ਸਨ । ੧੩ ।

ਕਿ ਤਿਫਲਾਂ ਬਖਾਂਦੰਦ ਮੁਲਾਂ ਖੁਸ਼ਸ਼ ॥ ਜ਼ਨਾਰਾ ਬਖਾਨੰਦ ਜ਼ਨੇ ਫਾਜ਼ਲਸ਼ ॥ ੧੪ ॥

ਇਕ ਚੰਗਾ ਮੌਲਵੀ ਲੜਕਿਆਂ ਨੂੰ ਅਤੇ ਉਸਦੀ ਇਸਤ੍ਰੀ ਲੜਕੀਆਂ ਨੂੰ ਪੜ੍ਹਾਉਂਦੀ ਸੀ । ੧੪ ।

ਵਜ਼ੋ ਦਰਮਿਯਾਂ ਬੂਦ ਦੇਵਾਰ ਜ਼ੀਂ ॥ ਯਕੇ ਤਰਫ ਆਂ ਬੂਦ ਯਕੇ ਤਰਫ ਈਂ ॥੧੫॥

ਇਨ੍ਹਾਂ ਦੋਹਾਂ ਦੇ ਵਿਚਕਾਰ ਇਕ ਕੰਧ ਸੀ । ਇਕ ਪਾਸੇ ਮੁੰਡੇ ਸਨ ਤੇ ਦੂਜੇ ਪਾਸੇ ਕੁੜੀਆਂ । ੧੫ ।

ਸਬਕਬੁਰਦਹਰਦੋਜਿ ਹਰਯਕਹੁਨਰ॥ ਇਲਮਕਸ਼ਮਕਸ਼ਕਰਦਬਾਯਕ ਦਿਗਰ॥੧੬॥

ਲੜਕੇ ਅਤੇ ਲੜਕੀਆਂ ਹਰ ਇਲਮ ਦੀ ਸੰਥਾ ਲੈਂਦੇ ਸਨ, ਅਤੇ ਆਪੋ ਵਿਚ ਚਰਚਾ ਵਾ ਬਹਿਸ ਕੀਤਾ ਕਰਦੇ ਸਨ । ੧੬ ।

ਸੁਖਨ ਹਰਯਕੇਰਾਂਦਹਰਯਕਕਿਤਾਬ॥ ਜੁਬਾਂ ਪੁਰਸ਼ ਅਰਬੀ ਬਗੋਯਦ ਜਵਾਬ ॥੧੭॥

ਕਤਾਬਾਂ ਪੜ੍ਹਦੇ ਸਨ ਅਤੇ ਅਰਬੀ ਫਾਰਸੀ ਜ਼ਬਾਨਾਂ ਵਿਚ ਬਾਤ ਚੀਤ ਕਰਦੇ ਹਨ । ੧੭ ।

ਇਲਮਰਾਸੁਖਨਰਾਦਬਾਯਕਦਿਗਰ॥ ਜ਼ਿਕਾਮਲਜ਼ਿਜਾਹਿਲਜ਼ਿਨਾਦਰਸਿਅਰ॥੧੮।

ਚਤਰ ਤੋਂ ਚਤਰ, ਨਲੈਕ ਅਤੇ ਅਸਚਰਜ ਕਵੀ, ਇਲਮੀ ਚਰਚਾ ਕਰਦੇ ਸਨ । ੧੮ ।

ਕਿ ਸ਼ਮਸ਼ੇਰ ਇਲਮੋ ਅਲਮਬਰ ਕਸ਼ੀਦ ॥ ਬਹਾਰੇ ਜਵਾਨੀਬਹਰਦੋ ਰਸੀਦ॥੧੯॥

ਇਲਮ ਵਿਦਿਆ ਦੀ ਤਲਵਾਰ ਖਿੱਚੀ ਹੋਈ ਸੀ ਅਤੇ ਦੋਵੇਂ ਜੁਵਾਨੀ ਦੀ ਬਹਾਰ ਪਹੁੰਚ ਰਹੇ ਸਨ । ੧੯ ।

ਬਹਾਰਸ਼ ਦਰਾਮਦ ਗੁਲੇ ਬੋਸਤਾਂ ॥ ਬਜੁੰਬਸ ਦਰਾਮਦ ਸ਼ਹੇ ਚੀਸਤਾਂ ॥ ੨੦ ॥

ਬਾਗ਼ ਦੇ ਫੁੱਲ ਤੇ ਬਹਾਰ ਆਈ ਤੇ ਚੀਨ ਦਾ ਬਾਦਸ਼ਾਹ (ਕਾਮਦੇਵ) ਹਿਲਜੁਲ ਕਰਨ ਲਗਾ । ੨੦ ।

ਬਰਖਸ਼ ਅੰਦਰਾਮਦ ਸ਼ਹਨ ਸ਼ਾਹ ਚੀਨ ॥ ਬਖੂਬੀ ਦਰਾਮਦ ਤਨੇ ਨਾਜ਼ਨੀਨ॥੨੧॥

ਚੀਨ ਦਾ ਬਾਦਸ਼ਾਹ (ਕਾਮਦੇਵ) ਨਾਚ ਕਰਨ ਲਗਾ, ਵਾ ਚਮਕ ਉਠਿਆ ਅਤੇ ਸੁੰਦਰੀ ਦਾ ਸਰੀਰ ਵੀ ਲਿਸ਼ਕ ਉਠਿਆ । ੨੧ ।

ਬਖੂਬੀ ਦਰਾਮਦ ਗੁਲੇ ਬੋਸਤਾਂ ॥ ਬਐਸ ਅੰਦਰਾਮਦ ਦਿਲੇ ਦੋਸਤਾਂ ॥ ੨੨ ॥

ਬਾਗ਼ ਦਾ ਫੁੱਲ ਖਿੜਿਆ ਤੇ ਇਸ ਪਰ ਮਿਤ੍ਰਾਂ ਨੂੰ ਖੁਸ਼ੀ ਹੋਈ । ੨੨ ।

ਜ਼ਿਦੇਵਾਰ ਜੋ ਅੰਦਰੂੰ ਮੂਸ਼ ਹਸਤ ॥ ਜ਼ਿ ਦੇਵਾਰ ਓ ਹਮ ਚੂ ਸੂਰਾਖ ਗਸ਼ਤ ॥੨੩॥
ਕੰਧ ਵਿਚ ਜੋ ਚੂਹਾ ਸੀ ਉਸਨੇ ਕੰਧ ਦੇ ਆਰ ਪਾਰ ਇਕ ਛੇਕ ਬਨਾਇਆ ਸੀ। ੨੩ ।

ਬਦੀਦੇ ਅਜ਼ਾਂ ਅੰਦਰੂੰ ਹਰਦੋ ਤਨ ॥ ਚਰਾਗ਼ੇ ਜਹਾਂ ਆਫਤਾਬੇ ਯਮਨ ॥ ੨੪ ॥
ਦੁਨੀਆਂ ਸੂਰਜ (ਸ਼ਹਜ਼ਾਦਾ) ਅਤੇ ਯਮਨ ਦਾ ਸੂਰਜ (ਵਜ਼ੀਰ ਦੀ ਧੀ) ਇਸ ਛੇਕ ਥਾਣੀ ਇਕ ਦੂਜੇ ਦੇ ਦਰਸ਼ਨ ਕੀਤਾ ਕਰਦੇ ਸਨ। ੨੪।

ਚੁਨਾ ਇਸ਼ਕ ਆਵੇਖਤ ਹਰਦੋਨਿਹਾਂ॥ਕਿਇਲਮਸ਼ਰਵਦਦਸਤਹੋਸ਼ਅਜ਼ਜਹਾਂ॥੨੫॥
ਗੁਝੇ ਗੁਝੇ ਦੋਵੇਂ ਅਜੇਹੇ ਇਸ਼ਕ ਵਿਚ ਰੁੜ੍ਹੇ ਜੋ ਇਲਮ ਅਤੇ ਹੋਸ਼ ਹਥੋਂ ਦੇ ਬੈਠੇ । ੨੫ ।

ਚੁਨਾ ਹਰਦੋ ਆਵੇਖਤ ਬਾਹਮ ਰਗੇਬ॥ਕਿਦਸਅਜ਼ਇਨਾਂਰਫਤਪਾਂਅਜ਼ਰਕੇਬ ॥੨੬॥
ਦੋਵੇਂ ਅਜੇਹੇ ਪ੍ਰੀਤ ਵਿਚ ਫਸੇ ਜੋ ਹਥੋਂ ਲਗਾਮ ਅਤੇ ਰਕਾਬੋਂ ਪੈਰ ਨਿਕਲ ਗਏ । ੨੬ ।

ਬਿਪੁਰਸੀਦ ਹਰਦੋ ਕਿ ਏ ਨੇਕ ਖੋਇ ॥ ਕਿ ਏ ਆਫਤਾਬੇ ਜਹਾਂ ਮਾਹ ਰੋਇ ॥੨੭॥
ਦੋਵੇਂ ਅਧਯਾਪਕ ਪੁਛਣ ਲਗੇ, 'ਕੇ ਹੇ ਬੀਬਿਓ! ਸੰਸਾਰ ਦੇ ਸੂਰਜ, ਅਤੇ ਚੰਦ ਜੇਹੇ ਚੇਹਰਿਆਂ ਵਾਲਿਓ। ੨੭।

ਕਿ ਈਂ ਹਾਲ ਗੁਜ਼ਰਦ ਬਆਂ ਹਰ ਦੋਤਨ॥ਬਿਪੁਰਸੀਦਅਖਵੰਦਅਖਵੰਦਜ਼ਨ॥੨੮॥
ਮੁਲਾਂ ਤੇ ਮੁਲਾਣੀ ਪੁਛਣ ਲਗੇ, ਕਿ ਜੋ ਇਹ ਤੁਹਾਡਾ ਕੀ ਹਾਲ ਹੋ ਗਿਆ ਹੈ ।੨੮।

ਚਰਾਗ਼ੇ ਫਲਕ ਆਫਤਾਬੇ ਜਹਾਂ ॥ ਚਿਰਾ ਲਾਗਰੀ ਗਸ਼ਤ ਤਨ ਚੂੰ ਕਮਾਂ ॥ ੨੯ ॥
ਹੇ ਅਕਾਸ਼ੀ ਦੀਵੇ ਤੇ ਸੰਸਾਰੀਸੂਰਜ ਤੇਰਾ ਸਰੀਰ ਕਿਉਂਸੁਕ ਗਿਆਹੈ। ੨੯।

ਚਿ ਆਜ਼ਾਰ ਗਸ਼ਤਹ ਬਿਗੋ ਜਾਨਮਾ ॥ਕਿ ਲਾਗਰਚਿਰਾਗ਼ਸ਼ਤੀਏ ਜਾਨਮਾਂ॥੩੦॥
ਹੇ ਮੇਰੀ ਜਾਨ ਤੁਹਾਨੂੰ ਕੀ ਤਕਲੀਫ਼ ਹੈ, ਜੋ ਤੁਸੀਂ ਸੁਕਦੇ ਜਾਂਦੇ ਹੋ। ੩੦।

ਅਜ਼ਾਰਤ ਬਿਗੋ ਤਾ ਇਲਾਜਸ਼ ਕੁਨਮ ॥ਕਿਦਰਦੇਸ਼ੁਮਾਰਾ ਦਵਾਇਸ਼ਕੁਨਮ ॥੩੧॥
ਆਪਣੀ ਤਕਲੀਫ਼ ਦੱਸੋ ਜੋ ਇਸਦਾ ਦਾਰੂ ਕਰੀਏ। ੩੧।

ਸ਼ਨੀਦ ਈਂ ਸੁਖਨ ਰਾ ਨਦਾਦਸ਼ ਜਵਾਬ ॥ ਫਰੋਬੁਰਦਹਰਦੋਤਨੇਇਸ਼ਕਤਾਬ॥੩੨॥
ਇਹ ਗੱਲ ਸੁਣਕੇ ਕੋਈ ਜੁਆਬ ਨਾ ਦਿਤਾ, ਅਤੇ ਪ੍ਰੇਮ ਵਿੰਨਿਆ ਦੋਹਾਂ ਸਰੀਰਾਂ ਨੇ ਨੀਵੀਆਂ ਪਾ ਲਈਆਂ। ੩੨।

ਚੁ ਗੁਜ਼ੀਰਦ ਬਰਵੇ ਦੁਸੇ ਚਾਰ ਰੋਜ਼॥ ਬਰਾਮਦ ਦੋ ਤਨ ਹਮ ਚੁਗੀਤੀਫਰੋਜ਼॥੩੩॥
ਜਦ ਦੋ ਚਾਰ ਦਿਨ ਹੋਰ ਬਤੀਤ ਹੋ ਗਏ ਤਾਂ ਉਨ੍ਹਾਂ ਦੀ ਪ੍ਰੀਤ ਸੰਸਾਰ ਵਿਖੇ ਸੂਰਜ ਦੇ ਨਿਆਈ ਪ੍ਰਤੱਖ ਹੋ ਗਈ। ੩੩।

ਬਰੋ ਦੂਰ ਗਸ਼ਤੰਦ ਤਿਫਲੀ ਗ਼ੁਬਾਰ ॥ਕਿ ਮਹਰਸ਼ ਬਰਾਵਰਦਚੂੰਨਉਬਹਾਰ॥੩੪॥
ਬਾਲਪਨ ਦੀ ਹੱਦ ਲੰਘ ਗਏ, ਅਤੇ ਸੂਰਜ ਨੇ ਉਨ੍ਹਾਂ ਦੀ ਜੁਵਾਨੀ ਬਸੰਤ ਰੁੱਤ ਵਾਙੂੰ ਚਮਕਾਈ। ਜਾਂ ਉਨ੍ਹਾਂ ਦੀ ਪ੍ਰੀਤ ਬਸੰਤ ਰੁਤ ਵਾਂਙੂੰ ਖਿੜੀ । ੩੪ ।

ਵਜ਼ਾਂ ਫ਼ਾਜ਼ਲਸ਼ ਬੁਦ ਦੁਖਤਰ ਯਕੇ ॥ ਕਿ ਸੂਰਤ ਜਮਾਲਅਸਤਦਾਨਸ਼ਬਸੇ ॥੩੫॥
ਉਸ ਮੌਲਵੀ ਦੀ ਇਕ ਪੁਤ੍ਰੀ ਸੀ ਜੋ ਸੁੰਦ੍ਰਤਾ ਅਤੇ ਬੁੱਧ ਦੀ ਧਨੀ ਸੀ।੩੫।

ਸ਼ਨਾਸੀਦ ਓਰਾ ਜ਼ਿ ਹਾਲਤ ਵਜ਼ਾਂ ॥ ਬਗੁਫਤਸ਼ ਦਰੂੰ ਖ਼ਿਲਤਵਸ਼ਖੁਸ਼ ਜ਼ੁਬਾਂ ॥੩੬॥

ਉਹ ਉਨ੍ਹਾਂ ਦਾ ਭੇਤ ਪਾ ਗਈ ਅਤੇ (ਵਜ਼ੀਰ ਦੀ ਲੜਕੀ ਨੂੰ) ਅੱਡ ਕਰਕੇ ਬੜੇ ਪ੍ਰੇਮ ਨਾਲ ਪੁਛਣ ਲਗੀ। ੩੬।

ਕਿ ਏ ਸਰਵ ਕਦ ਮਾਹਿਰੋ ਸੀਮਤਨ॥ ਚਰਾਗ਼ੇ ਫਲਕ ਆਫਤਾਬੇ ਯਮਨ ॥੩੭॥

ਹੇ ਸਰੂ ਵਰਗੀ ਲੰਮੀਏ! ਚੰਦ ਵਰਗੀ ਸੋਹਣੀਏ! ਅਤੇ ਚੰਦ ਵਰਗੀ ਗੋਰੀਏ! ਅਕਾਸ਼ ਦੀਏ ਮਸਾਲੇ ਅਤੇ ਯਮਨ ਦਿਆ ਸੂਰਜਾ। ੩੭।

ਜੁਦਾਈਮਰਾਅਜ਼ਤੁਰਾਕਤਰਹਨੇਸਤ॥ਬਦੀਦਨਦੁਕਾਲਬਬਗੁਫਤਨ ਯਕੇਸਤ॥੩੮॥

ਮੈਂ ਇਕ ਮਿੰਟ ਵੀ ਤੈਥੋਂ ਅੱਡ ਨਹੀਂ ਰਹਿ ਸਕਦੀ, ਵੇਖਨ ਵਿਚ ਸਾਡੇ ਦੋ ਸਰੀਰ ਹਨ ਪਰ ਜਾਨ ਇਕ ਹੈ। ੩੮।

ਬਮਨ ਹਾਲਗੋ ਤਾਚਿ ਗੁਜ਼ਰਦਤੁਰਾ॥ਕਿ ਸੋਜ਼ਦ ਹਮਹ ਜਾਨ ਜਿਗਰੇ ਮੁਰਾ ॥੩੯॥

ਮੈਨੂੰ ਦਸ ਜੋ ਤੇਰੇ ਨਾਲ ਕੀ ਬੀਤੀ ਹੈ। ਜੋ ਤੈਨੂੰ ਵੇਖਕੇ ਮੇਰੀ ਜਾਨ ਅਤੇ ਕਲੇਜਾ ਭੁਜ ਰਹੇ ਹਨ। ੩੯।

ਕਿਪਿਨਹਾਂਸੁਖਨਨਿਜ਼ਦਯਾਰਾਂਖਤਾਸਤ।ਅਗਰਰਾਸਤਗੋਈਤੁਬਰਮਨਰਵਾਸਤ।੪੦।

ਮਿੱਤ੍ਰਾਂ ਕੋਲੋਂ ਗਲ ਲਕਾਉਣੀ ਗੁਨਾਹ ਹੈ। ਜੇਕਰ ਤੂੰ ਸੱਚ ਕਹਿ ਦੇਵੇਂ, ਤਾਂ ਬੜਾ ਹੀ ਚੰਗਾ ਹੋਵੇ। ੪੦।

ਕਿ ਦੀਗਰ ਨ ਗੋਯਮ ਮਰਾ ਰਾਸਤ ਗੋ ॥ ਕਿਅਜ਼ਖ਼ੁਨਜਿਗਰੇਮਰਾਤੋਬਿਸ਼ੋ ॥ ੪੧ ॥

ਮੈਨੂੰ ਦੱਸਦੇ ਜੋ ਮੈਂ ਕਿਸੇ ਹੋਰ ਨੂੰ ਨਹੀਂ ਦਸਾਂਗੀ। ਅਤੇ ਇਸਤ੍ਰਾਂ ਮੈਨੂੰ ਖੁਸ਼ ਕਰ। ੪੧।

ਸੁਖਨ ਦੁਜ਼ਦਗੀ ਨਿਜ਼ਦ ਯਾਰਾਂਖਤਾਸਤ॥ਅਮੀਰਾਨਦੁਜ਼ਦੀਵਜ਼ੀਰਾਂ ਖਤਾਸਤ।੪੨।

ਸਜਨਾਂ ਪਾਸੋਂ ਗਲ ਦਾ ਲਕਾਉਣਾ ਮਾੜਾ ਹੈ, ਅਤੇ ਬਾਦਸ਼ਾਹਾਂ ਦਾ ਵਜ਼ੀਰਾਂ ਕੋਲੋਂ ਭੇਦ ਰਖਨਾ ਭੁੱਲ ਹੁੰਦੀ ਹੈ। ੪੨।

ਸੁਕਨਗੁਫਤਨੋਰਾਸਤਗੁਫਤਨਖੁਸ਼ਸਤ॥ਕਿਹਕਗਫਤਨੇਹਮਚੁ ਸਾਫੀ ਦਿਲ ਅਸਤ॥

ਸੱਚੀ ਗਲ ਹੀ ਚੰਗੀ ਹੁੰਦੀ ਹੈ, ਕਿਉਂਕਿ ਜੋ ਸੱਚ ਬੋਲਦੇ ਹਨ ਉਨ੍ਹਾਂ ਦੇ ਦਿਲ ਸਾਫ ਹੁੰਦੇ ਹਨ। ੪੩।

ਬਸੇਬਾਰ ਗੁਫਤਸ਼ ਜਵਾਬੇ ਨਦਾਦ॥ ਜਵਾਬੇ ਜ਼ੁਬਾਂ ਸੁਖਨ ਸ਼ੀਰੀ ਕੁਸ਼ਾਦ ॥੪੪।

ਭਾਵੇਂ ਉਸ ਬੜੀ ਵੇਰ ਪੁਛਿਆ, ਪਰ (ਵਜ਼ੀਰ ਦੀ ਲੜਕੀ ਨੇ) ਕੱਖ ਉਤਰ ਨਾ ਦਿਤਾ ਅਤੇ ਮਿਠੀਆਂ ਗਲਾਂ ਕਰਕੇ ਟਾਲ ਛਡਿਆ। ੪੪।

ਯਕੇ ਮਜਲਸ ਅਰਾਸਤ ਬਾਰੋਦ ਜਾਮ॥ਕਿਹਮਮਸਤਸ਼ੁਦਮਜਲਸੇ ਓ ਤਮਾਮ॥੪੫।

ਇਕ ਸਭਾ ਰਾਗ ਅਤੇ ਸ਼ਰਾਬ ਨਾਲ ਸਜਾਈ, ਸਾਰੇ ਮਸਲਸੀ ਬਿਹੋਸ਼ ਹੋ ਗਏ। ੪੫।

ਬਕੈਫਸ਼ ਹਮਹ ਹਮ ਚੁਨਾ ਵੇਖਤੰਦ॥ ਕਿ ਜ਼ਖਮੇ ਜਿਗਰ ਬਾਜ਼ਬਾਂ ਰੇਖਤੰਦ ॥੪੬॥

ਅਜੇਹੇ ਨਸ਼ਈ ਹੋਏ ਜੋ ਦਿਲ ਦੇ ਭੇਤ ਦਸਣ ਲਗੇ। ੪੬।

ਸੁਖਨ ਬਾਜ਼ਬਾਂ ਹਮਚੁ ਗੋਯਦ ਮੁਦਾਮ॥ ਨਗੋਯਦ ਬਜੁਜ਼ਸੁਖਨਮਹਬੂਬਨਾਮ॥੪੭॥

ਲਗਾਤਾਰ ਆਪਣੇ ਪਿਆਰੇ ਦਾ ਨਾ ਮੂੰਹੋਂ ਬੋਲਦੇ ਸਨ। ੪੭।

ਦਿਗਰਮਜਲਸਆਰਾਸਤਬਾਰੋਦ ਚੰਗ॥ ਜਵਾਨਨ ਸ਼ਾਇਸਤ ਏ ਖ਼ੂਬ ਰੰਗ ॥੪੮॥

ਦੂਜੀ ਜਵਾਨਾਂ ਨੇ ਵੀ ਸ਼ਰਾਬ ਦੇ ਅਤੇ ਰਾਗ ਦੀ ਮਜਲਸ ਅਰੰਭੀ, ਜਿਸ

ਵਿਚ ਚੰਗੇ ਅਤੇ ਸੁੰਦਰ ਜੁਵਾਨਾ ਨੇ ਹਿਸਾ ਲਿਆ। ੪੮।

ਹਮਹਮਸਤ ਖੁਦਸ਼ੁਦਹਮਹ ਖੂਬਮਸਤ॥ਇਨਾਨੇਫਜ਼ੀਲਤਬਰੂੰ ਸ਼ੁਦਜ਼ਿਦਸਤ।।੪੯॥

ਸਾਰੇ ਬੇ-ਸੁੱਧ ਹੋ ਗਏ ਅਤੇ ਅਕਲ ਦੀ ਲਗਾਮ ਹਥੋਂ ਛੱਡ ਦਿਤੀ। ੪੯।

ਹਰਾਕਸ਼ਕਿਅਜ਼ਇਲਮਸੁਖਨਸ਼ਬਰਾਂਦ॥ ਕਿਅਜ਼ਬੇਖ਼ੁਦੀਹਰਦੋਨਾਮਸ਼ਬੁਖਾਂਦ॥੫੦॥

ਜੋ ਭੀ ਇਲਮ ਦੀ ਗਲ ਕਰਦਾ ਸੀ (ਜੁਵਾਬ ਨਹੀਂ ਸੀ ਮਿਲਦਾ) ਅਤੇ ਉਹ ਇਕ ਦੂਜੇ ਦਾ ਨਾਮ ਗਾਉਂਦੇ ਸਨ। ੫੦।

ਚੁਇਲਮੋ ਫਜ਼ੀਲਤ ਫਰਾਮੋਸ਼ ਗਸ਼ਤ॥ ਬੁਖਾਦੰਦਬਾਯਕ ਦਿਗਰਨਾਮਮਸਤ॥੫੧॥

ਜਦੋਂ ਇਲਮ ਤੇ ਅਕਲ ਭੁਲਾ ਬੈਠੇ, ਤਦ ਇਕ ਦੂਜੇ ਦਾ ਨਾਮ ਮਸਤੀ ਵਿਚ ਗਾਉਂਣ ਲਗੇ। ੫੧।

ਹਰਾਂਕਸਕਿਦੇਰੀਨਹਰਾ ਹਸਤਦੋਸਤ॥ਜ਼ਬਾਂਖੁਦਕੁਸ਼ਾਇੰਦਹ ਅਜ਼ਨਾਮਓਸਤ॥੫੨॥

ਜਿਸ ਕਿਸੇ ਦਾ ਵੀ ਪੁਰਾਣਾ ਯਰਾਨਾ ਹੈਸੀ, ਉਹ ਆਪਣੇ ਯਾਰ ਦਾ ਨਾਮ ਲੈਂਦਾ ਸੀ। ੫੨।

ਸ਼ਨਾਸਦਕਿਈਂਗੁਲਸੁਖਨਆਸ਼ਕਅਸਤ॥ਬਗੁਫਤਨਹਮਾਯੂ ਸੁਬਕਤਨਖੁਸਅਸਤ॥

ਉਹ ਮੌਲਵੀ ਜਾਣ ਗਿਆ ਜੋ ਉਹ ਮਿਠੀਆਂ ਗਲਾਂ ਕਰਨ ਵਾਲਾ ਆਸ਼ਕ ਹੈ। ਕਹਿਣ ਵਿਚ ਉਹ ਸ਼ੁਭ ਅਤੇ ਸੂਖਮ ਤਨ ਹੈ। ੫੩।

ਕਿਅਜ਼ ਇਸ਼ਕਅਜ਼ਮੁਸ਼ਕਵਅਜ਼ਖੁਮਰਖੂੰ॥ਕਿਪਿੰਨਹਾਂਨਮਾਂਦਅਸਤਆਮਦਬਰੂੰ॥੫੪॥

ਇਸ਼ਕ, ਕਸਤੂਰੀ, ਸ਼ਰਾਬ ਅਤੇ ਖੂਨ ਲੁਕਿਆ ਨਹੀਂ ਰਹਿੰਦਾ ਹੈ। ਸੋ ਕਦੀ ਨਾ ਕਦੀ ਪ੍ਰਗਟ ਹੋ ਜਾਂਦੇ ਹਨ। ੫੪।

ਬਸ਼ਹਰਅੰਦਰੂੰਗਸ਼ਤ ਸ਼ੁਹਰਤਪਦੀਦ।ਕਿਆਜ਼ਾਦਸ਼ੁਦ ਸ਼ਾਹਵਦੁਖਤਰ ਵਜ਼ੀਰ॥੫੫॥

ਸਵੇਰ ਤੱਕ ਇਹ ਗਲ ਸਾਰੇ ਫੈਲ ਗਈ ਜੋ ਸ਼ਹਿਜ਼ਾਦਾ ਅਤੇ ਵਜ਼ੀਰ ਦੀ ਲੜਕੀ ਅਜ਼ਾਦ ਹੋ ਗਏ ਹਨ। ੫੫।

ਸ਼ੁਨੀਦਈਂਸੁਖਨਸ਼ਾਹਦੁਕਿਸ਼ਤੀਬੁਖਾਂਦ॥ਜੁਦਾਬਰਜੁਦਾਹਰਿਦੋਕਿਸ਼ਤੀਨਿਸ਼ਾਂਦ॥੫੬

ਜਦ ਬਾਦਸ਼ਾਹ ਨੇ ਇਹ ਗਲ ਸੁਣੀ ਦੋ ਬੇੜੀਆਂ ਮੰਗਵਾਈਆਂ ਅਤੇ ਉਨ੍ਹਾਂ ਨੂੰ ਅੱਡ ਅੱਡ ਸਵਾਰ ਕਰ ਦਿਤਾ। ੫੬।

ਰਵਾਂਕਰਦ ਓਰਾਬਦਰੀਯਾਅਜ਼ੀਮ॥ ਦੁਕਿਸ਼ਤੀ ਯਕੇਸ਼ੁਦ ਹਮਹ ਮੌਜਬੀਮ॥੫੭॥

ਉਨ੍ਹਾਂ ਦੋਹਾਂ ਬੇੜੀਆਂ ਨੂੰ ਵੱਡੇ ਦਰਿਆ ਵਿਚ ਰੋੜ੍ਹ ਪਾ ਦਿਤਾ। ਭਿਆਨਕ ਲਹਿਰਾਂ ਵਿਚ ਆਕਰ ਬੇੜੀਆਂ ਕੱਠੀਆਂ ਹੋ ਗਈਆਂ। ੫੭।

ਦੁਕਿਸ਼ਤੀਯਕੇ ਗਸ਼ਤਹੁਕਮਿਅਲਾਹ॥ ਬਯਕਜਾ ਦਰਾਮਦਹੁਮਾਂ ਸ਼ਮਸ ਮਾਹ॥੫੮॥

ਵਾਹਿਗੁਰੂ ਦੇ ਭਾਣੇ ਨਾਲ ਉਹ ਆਪਸ ਵਿਚ ਮਿਲ ਗਈਆਂ ਅਤੇ ਦੋਵੇਂ ਸੂਰਜ ਤੇ ਚੰਦ ਇਕ ਥਾਂ ਅਕੱਠੇ ਹੋ ਗਏ। ੫੮।

ਬੁਬੀਂਕੁਦਰਤੇ ਕਿਰਦਗਾਰੇਅਲਾਹ॥ ਦੁ ਤਨ ਰਾ ਯਕੇਕਰਦਅਜ ਹੁਕਮਸ਼ਾਹ॥੫੯॥

ਰੱਬ ਦੇ ਸਬੱਬ ਨਾਲ ਦੋਵੇਂ ਆਪਸ ਵਿਚ ਮਿਲ ਗਏ। ੫੯।

ਦੁ ਕਿਸ਼ਤੀ ਦਰਾਮਦ ਬਯਕ ਜਾ ਦੁ ਤਨ॥ ਚਰਾਗ਼ੇ ਜਹਾਂ ਆਫਤਾਬੇ ਯਮਨ॥੬੦॥

ਦੁਨੀਆਂ ਦਾ ਦੀਵਾ ਅਤੇ ਯਮਨ ਦਾ ਸੂਰਜ ਦੋਹਾਂ ਬੇੜੀਆਂ ਵਿਚੋਂ ਇਕ ਬੇੜੀ ਵਿਚ ਬਹਿ ਗਏ। ੬੦।

ਬਿਰਫਤੰਦਕਿਸ਼ਤੀ ਬਦਰੀਯਾਇਗਾਰ॥ਬਮੌਜ ਅੰਦਰਆਮਦਚੁਬਰਗੈਬਹਾਰ॥੬੧॥

ਜਦ ਬੇੜੀ ਡੂੰਘੇ ਦਰਿਆ ਵਿਚ ਚਲੀ ਗਈ ਤਾਂ ਬੇੜੀ ਲਹਿਰਾਂ ਉਤੇ ਬਹਾਰ ਦੇ ਪੱਤੇ ਵਾਂਙੂ ਹਿਲਣ ਲਗੀ। ੬੧।

ਯਕੇ ਅਯਦਹਾ ਬੂਦਆਂਜਾਂ ਨਿਸ਼ਸਤ॥ਬਖੁਰਦਨ ਦਰਾਮਦੰਵਜ਼ਾਂਕਰਦ ਜੁਸਤ॥੬੨॥

ਉਥੇ ਇਕ ਵੱਡਾ ਸੱਪ ਬੈਠਾ ਹੋਇਆ ਜਿਸ ਨੇ ਉਨ੍ਹਾਂ ਦੇ ਖਾਣ ਲਈ ਛਾਲ ਮਾਰੀ। ੬੨।

ਦਿਗਰ ਬੇਸ਼ਤਰ ਬੂਦ ਕਹਿਰੇ ਬਲਾ ॥ ਦੁਸ਼ਤਸ਼ ਸਤੂੰ ਕਰਦ ਬੇਸਿਰ ਨੁਮਾਂ ॥੬੩॥

ਇਕ ਹੋਰ ਵੀ ਬੜੀ ਕਹਿਰ ਦੀ ਬਲਾ ਬੈਠੀ ਹੋਈ ਸੀ। ਜਿਸ ਦੋਵੇਂ ਹਥ ਉਤਾਂਹ ਕੀਤੇ ਅਤੇ ਉਹ ਬਿਨਾ ਸਿਰ ਤੋਂ ਸੀ।

ਪਾਠੰਤ੍ਰ-੧. ਬੇਸਿਰ ਨੁਮਾ—ਬਿਨਾ ਸਿਰ ਤੋਂ ।੨. ਅਜ਼ ਹੁਕਮੇ ਖੁਦਾ, ਪ੍ਰਮਾਤਮਾ ਦੇ ਹੁਕਮ ਨਾਲ । ੩. ਬੇਸਿਰ ਹੁਮਾ—ਬਿਨਾਂ ਸਿਰ ਤੋਂ ਉਹ ਸੀ। ੪. ਪਏ ਸਿਰ ਹੁਮਾ—ਉਨ੍ਹਾਂ ਦੇ ਸਿਰ ਦੇ ਉਪਰ ਦੀ। ੬੩।

ਮਿਯਾ ਰਫਤਹਸ਼ੁਦ ਕਿਸਤੀਏਹਰਦੋ ਦਸਤ॥ਬਨੇਸ਼ੇਦਮਾਨਦਅਜ਼ੋਮਾਰਮਸਤ॥੬੪॥

ਬੇੜੀ ਉਸ ਦੇ ਦੋਹਾਂ ਹਥਾਂ ਵਿਚੋਂ ਲੰਘ ਗਈ, ਅਤੇ ਸੱਪ ਨੇ ਉਸ ਬਲਾ ਨੂੰ ਡੰਗ ਮਾਰਿਆ । ੬੪।

ਗਿਰਫਤੰਦ ਓਰਾ ਬਦਸਤ ਅੰਦਰੂੰ ॥ ਬ ਬਖਸ਼ੀਦ ਓਰਾ ਨ ਖੁਰਦੰਦ ਖੂੰ॥੬੫॥

ਬਲਾ ਨੇ ਸੱਪ ਨੂੰ ਹਥ ਵਿਚ ਫੜਿਆ ਅਤੇ ਉਨ੍ਹਾਂ ਨੂੰ ਬਖਸ਼ ਦਿਤਾ ਅਤੇ ਖ਼ੂਨ ਨਾ ਪੀਤਾ। ੬੫।

ਚੁਨਾਂ ਜੰਗ ਸ਼ੁਦਅਯਦਹਾ ਬਾ ਬਲਾ ॥ ਕਿ ਬੇਰੂ ਨਿਆਮਦ ਬਹੁਕਮੇ ਖ਼ੁਦਾ ॥੬੬॥

ਉਸ ਬਲਾ ਤੇ ਸੱਪ ਦੀ ਅਜੇਹੀ ਲੜਾਈ ਹੋਈ ਕਿ ਰੱਬ ਦੇ ਹੁਕਮ ਨਾਲ ਉਨ੍ਹਾਂ ਦੋਹਾਂ ਵਿਚੋਂ ਕੋਈ ਵੀ ਬਾਹਰ ਨਾ ਆਇਆ। ੬੬।

ਚੁਨਾਂ ਮੌਜ ਖੇਜ਼ਦਜਿ ਦਰੀਯਾਂਅਜ਼ੀਮ॥ ਕਿਦੀਗ਼ਰਨਦਾਨਸਤਜੁਜ਼ਯਕਕਰੀਮ॥੬੭॥

ਦਰਿਆ ਵਿਚੋਂ ਅਜੇਹੀਆਂ ਲਹਿਰਾਂ ਉਠੀਆਂ ਜੋ ਰੱਬ ਤੋਂ ਬਿਨਾਂ ਕੋਈ ਦੂਜਾ ਨਹੀਂ ਜਾਨਦਾ ਸੀ। ੬੭।

ਰਵਾਂ ਗਸ਼ਤ ਕਿਸ਼ਤੀ ਬਮੌਜੇ ਬਲਾ ॥ ਬਰਾਹੇ ਖਲਾਸ਼ੀ ਜ਼ਿ ਰਹਮਤ ਖੁਦਾ ॥੬੮॥

ਬੇੜੀ ਭਿਆਨਕ ਲਹਿਰਾਂ ਵਿਚ ਤੁਰ ਪਈ ਅਤੇ ਵਾਹਿਗੁਰੂ ਦੇ ਹੁਕਮ ਨਾਲ ਕੰਢੇ ਨੂੰ ਆਉਣ ਲਗੀ।

ਪਾਠੰਤ੍ਰ:—ਜੇ ਰਹਿਮਤ ਖ਼ੁਦਾ—ਗੁਰੂ ਦੀ ਮੇਹਰਬਾਨੀ। ੬੮।

ਬਆਖਰਹਮਅਜ਼ਹੁਕਮਪਰਵਰਦਗਾਰ॥ਕਿਕਿਸ਼ਤੀਬਰਾਮਦਜਿਦਰਯਾਦਿਨਾਰ॥੬੯।

ਅਖੀਰ ਰੱਬ ਦੇ ਹੁਕਮ ਨਾਲ ਬੇੜੀ ਕੰਢੇ ਆ ਲਗੀ। ੬੯।

ਕਿ ਬੇਰੂੰਬਰਾਮਦ ਅਜ਼ਾਂ ਹਰ ਦੁ ਤਨ॥ਨਿਸ਼ਸਤਹ ਲਬੇ ਆਬ ਦਰਯਾ ਯਮਨ॥੭੦॥

ਓਹ ਦੋਵੇਂ ਬੇੜੀ ਤੋਂ ਬਾਹਰ ਆ ਗਏ ਅਤੇ ਯਮਨ ਦੇ ਦਰਿਆ ਦੇ ਕੰਢੇ ਬੈਠ ਗਏ। ੭੦।

ਦਰਾਮਦ ਯਕੇ ਸ਼ੇਰ ਦੀਦਨ ਸ਼ਿਤਾਬ॥ਬਖੁਰਦਨ ਅਜ਼ਾ ਹਰਦੁਤਨਰਾਕਬਾਬ॥੭੧॥

ਵੇਖਦਿਆਂ ਸਾਰ ਹੀ ਇਕ ਸ਼ੇਰ ਛੇਤੀ ਨਾਲ ਉਨ੍ਹਾਂ ਦਾ ਮਾਸ ਖਾਣ ਲਈ ਆਇਆ। ੭੧।

ਜ਼ਿਦਰਯਾ ਬਰਾਮਦ ਜ਼ਿਮਗਰੇ ਅਜ਼ੀਮ ॥ ਖੁਰਮਹਰਦੋਤਨਰਾਬਹੁਕਮੇਕਰੀਮ॥੭੨॥
ਦਰਿਆ ਵਿਚੋਂ ਇਕ ਵੱਡਾ ਸੰਸਾਰ ਉਨ੍ਹਾਂ ਨੂੰ ਖਾਣ ਲਈ ਨਿਕਲਿਆ।੭੨।
ਬਜਾਇਸ਼ ਦਰਾਮਦ ਜਿਸ਼ੇਰੇਸ਼ਤਾਬ ॥ ਜ਼ਕੰਦਰ ਹਮੀਂ ਬੁਰਦ ਬਰਰੋਦ ਆਬ ॥੭੩॥
ਸ਼ੇਰ ਛੇਤੀ ਨਾਲ ਉਥੇ ਆਇਆ ਅਤੇ ਦਰਿਆ ਦੇ ਕੰਢੇ ਤੇ ਛਾਲਮਾਰੀ।੭੩।
ਬਪੇਚੀਦਸਰਓਖਤਾ ਗਸ਼ਤ ਸ਼ੇਰ॥ਬਦਹਨੇ ਦਿਗਰਦੁਸ਼ਮਨਅਫਤਦ ਦਲੇਰ।੭੪॥
ਉਨ੍ਹਾਂ ਨੇ ਸਿਰ ਫੇਰ ਲਏ ਤੇ ਸ਼ੇਰ ਦਾ ਨਿਸ਼ਾਨਾ ਬਿਰਥਾ ਗਿਆ। ਅਤੇ ਆਪਣੇ ਦੁਸ਼ਮਨ ਸੰਸਾਰ ਦੇ ਮੂੰਹ ਵਿਚ ਜਾ ਪਿਆ। ੭੪।
ਬਗੀਰਦ ਮਗਰਦਸਤ ਸਰਓਸ਼ਤਾਬ॥ਬਬੁਰਦੰਦਓਰਾ ਕਸ਼ੀਦਹ ਦਰਆਬ॥੭੫॥
ਸੰਸਾਰ ਨੇ ਉਸਦਾ ਪੰਜਾ ਤੇ ਸਿਰ ਛੇਤੀ ਨਾਲ ਫੜ ਲਿਆ ਅਤੇ ਉਸਨੂੰ ਧੂਹ ਕੇ ਪਾਣੀ (ਦਰਿਆ) ਵਿਚ ਲੈ ਗਿਆ। ੭੫।
ਬਬੀਂ ਕੁਦਰਤੇ ਕਿਰਦਗਾਰੇ ਜਹਾਂ ॥ ਕਿ ਈਂ ਰਾਬਬਖਸ਼ੀਦ ਕਸ਼ਸ਼ਿ ਅਜ਼ਾਂ ॥੭੬॥
ਰੱਬ ਦੀ ਕੁਦਰਤ ਵੇਖੋ ਜੋ ਸ਼ੇਰ ਨੂੰ ਮਾਰ ਦਿਤਾ ਤੇ ਉਨ੍ਹਾਂ ਨੂੰ ਬਚਾ ਲਿਆ। (ਸੋ ਹੇ ਔਰੰਗੇ) ਜਿਸਨੂੰ ਰਬ ਰੱਖੇ, ਉਸਨੂੰ ਕੌਣ ਚੱਖੇ। ੭੬।
ਬਿਰਫਤੰਦ ਹਰਦੋ ਬਹੁਕਮੇ ਅਮੀਰ ॥ ਯਕੇਸ਼ਾਹ ਜ਼ਾਦਹ ਵ ਦੁਖਤਰ ਵਜ਼ੀਰ ॥੭੭॥
ਸ਼ਹਜ਼ਾਦਾ ਤੇ ਵਜ਼ੀਰ ਦੀ ਬੇਟੀ ਪ੍ਰਮਾਤਮਾ ਦੇ ਹੁਕਮ ਨਾਲ ਤੁਰ ਪਏ।੭੭।
ਬਿਅਫਤਾਦ ਹਰਦੋਬਦਿਸ਼ਤੇਅਜ਼ੀਮ॥ਨਸ਼ਾਯਦ ਦਿਗਰਦੀਦਜੁਜ਼ਯਕਕਰੀਮ॥੭੮॥
ਦੋਵੇਂ ਜੰਗਲ ਦੇ ਰਾਹ ਪੈ ਗਏ, ਸ਼ਾਇਦ ਰੱਬ ਤੋਂ ਬਿਨਾਂ ਉਨ੍ਹਾਂ ਨੂੰ ਕਿਸੇ ਨਾ ਦੇਖਿਆ। ੭੮।
ਬਮੁਲਕਿਹਬਸ਼ ਆਮਦ ਆਂ ਨੇਕਖੋਇ ॥ ਯਕੇਸ਼ਾਹਜ਼ਾਦਹ ਦਿਗਰਖੂਬਰੋਇ॥੭੯॥
ਉਹ ਸੁੰਦ੍ਰੀ ਤੇ ਸ਼ਹਿਜ਼ਾਦਾ ਹਬਸ਼ਾ ਦੇ ਰਾਜ ਵਿਚ ਆ ਗਏ। ੭੯।
ਦਰਾਂਜਾਂਬਿਆਮਦਕਿਬਿਨਸ਼ਸਤਹਸ਼ਾਹ॥ ਨਿਸ਼ਸਤੰਦਸ਼ਬਰੰਗਜ਼ਰਰੀਂਕੁਲਾਹ॥੮੦॥
ਅਤੇ ਉਥੇ ਆ ਗਏ ਜਿਥੇ ਰਾਤ-ਰੰਗਾ ਬਾਦਸ਼ਾਹ ਸੁਨਹਿਰੀ ਟੋਪੀ ਪਾਕੇ ਬੈਠਾ ਹੋਇਆ ਸੀ। ੮੦।
ਬ ਦੀਦੰਦ ਓਰੀ ਬੁਖਾਂਦੰਦ ਪੇਸ਼ ॥ ਬਿ ਗੁਫਤੰਦ ਕਿਏ ਸ਼ੇਰ ਆਜ਼ਾਦਕੇਸ਼ ॥੮੧॥
ਉਨ੍ਹਾਂ ਨੂੰ ਵੇਖਕੇ ਰਾਜੇ ਨੇ ਕੋਲ ਸਦਿਆ, ਅਤੇ ਕਹਿਆ ਹੇ ਸ਼ੇਰ ਅਤੇ ਸੁਤੰਤ੍ਰਤਾਈ ਵਾਲੇ। ੮੧।
ਜ਼ਿ ਮੁਲਕੇ ਕੁਦਾਮੀ ਤੁਬਾ ਮਨ ਬਗੋ ॥ ਚਿਨਾਮੇ ਕਿਰਾਤੋ ਬਈ ਤਰਫ ਜੋ ॥ ੮੨ ॥
ਜੋ ਤੂੰ ਕਿਥੋਂ ਹੈਂ, ਤੇਰਾ ਨਾਮ ਕੀ ਹੈ, ਅਤੇ ਇਧਰ ਕੀ ਲੈਣ ਆਇਆ ਹੈਂ। ੮੨।
ਵਗਰਨਹ ਮਰਾਤੋਨਗੋਈਚੁਰਾਸਤ॥ਕਿਮੁਰਦਨਸ਼ਤਾਬਅਸਤਏਜ਼ਦਗਵਾਹਸਤ।੮੩
ਜੇ ਤੂੰ ਸੱਚ ਨਾ ਦਸਿਆ ਤਾਂ ਤੈਨੂੰ ਮਾਰ ਦੇਵਾਂਗਾ। ਏਜ਼ਦ ਗੁਵਾਹ ਅਸਤ= ਰੱਬ ਦੀ ਕਸਮ। ੮੩।
ਸ਼ਹਨਸ਼ਾਹ ਪਿਸਰੇਮ ਮਾਯੰਦਰਾਂ ॥ ਕਿਦੁਖਤਰ ਵਜ਼ੀਰ ਅਸਤ ਏਨਉ ਜਵਾਂ ॥੮੪॥
ਮੈਂ ਮਾਯੰਦਰਾਂ ਦੇ ਰਾਜੇ ਦਾ ਪੁਤ੍ਰ ਹਾਂ ਅਤੇ ਇਹ ਮੁਟਿਆਰ ਵਜ਼ੀਰ ਦੀ ਲੜਕੀ ਹੈ। ੮੪।

ਹਕੀਕਤ ਬਗੁਫਤਸ਼ ਜ਼ਿਪੇਸ਼ੀਨਹ ਹਾਲ॥ਕਿਬਰਵੈਚੁਬੁਗਜ਼ਸ਼ਤਚੰਦੀਂ ਜ਼ਵਾਲ॥੮੫॥

ਸਾਰੀ ਕਥਾ ਸੱਚ ਕਹਿ ਸੁਣਾਈ ਕਿ ਕਿਸਤ੍ਰਾਂ ਉਨ੍ਹਾਂ ਨੂੰ ਤਕਲੀਫ ਆਈ। ੮੫।

ਬਮਿਹਰਸ਼ਦਰਾਂਮਦ ਬਗੁਫਤਅਜ਼ ਜ਼ੁਬਾਂ॥ਮਰਾ ਜਾਇਗਾਹੇ ਜ਼ਿਖੁਦਖਾਨਦਾਂ॥੮੬॥

ਓਹ ਮੇਹਰਬਾਨ ਹੋਇਆ ਅਤੇ ਕਹਿਣ ਲਗਾ ਜੋ ਇਹ ਘਰ ਤੇਰਾ ਹੀ ਹੈ। ੮੬।

ਵਜ਼ਾਰਤ ਖ਼ੁਦਸ਼ਰਾਤੁਰਾਮੇ ਦਿਹਮ ॥ ਕੁਲਾਹੇ ਮੁਮਾਲਕ ਤੁਬਰ ਸਰ ਨਿਹਮ॥੮੭॥

ਮੈਂ ਤੈਨੂੰ ਆਪਣਾ ਵਜ਼ੀਰ ਬਣਾਉਂਦਾ ਹਾਂ। ਅਤੇ ਦੇਸ ਦਾ ਸਰਦਾਰ ਤੇਰੇ ਹਵਾਲੇ ਕਰਦਾ ਹਾਂ। ੮੭।

ਬ ਗੁਫਤੰਦ ਈਂ ਰਾਵ ਕਰਦੰਦ ਵਜ਼ੀਰ॥ਕਿ ਨਾਮੇਵਜ਼ੀ ਬੂਦ ਰਉਸ਼ਨਜ਼ਮੀਰ॥੮੮॥

ਇਹ ਕਹਿਕੇ ਉਸਨੂੰ ਵਜ਼ੀਰ ਬਣਾ ਦਿਤਾ, ਅਤੇ ਉਸਦਾ ਨਾਮ ਰੌਸ਼ਨ ਜ਼ਮੀਰ ਸੀ। ੮੮।

ਬਹਰਜਾ ਕਿ ਦੁਸ਼ਮਨ ਸ਼ਨਾਸਦ ਅਜ਼ੀਮ॥ਦਵੀਦੰਦ ਬਰਵੇ ਬਹੁਕਮੇ ਕਰੀਮ॥੮੯॥

ਉਹ ਜੋਧਾ ਜਿਥੇ ਵੀ ਦੁਸ਼ਮਨ ਵੇਖਦਾ ਸੀ ਰੱਬ ਦੇ ਹੁਕਮ ਨਾਲ ਉਥੇ ਹੀ ਜਾ ਪਹੁੰਚਦਾ ਸੀ। ੮੯।

ਕਿ ਖ਼ੂਨਸ਼ਬਰੇਜ਼ੀਦ ਵ ਕਰਦੰਦ ਜ਼ੇਰ ॥ ਦਿਗਰਜਾ ਸ਼ੁਨੀਦੇ ਦਵੀਦੇ ਦਲੇਰ ॥੯੦॥

ਉਨ੍ਹਾਂ ਨੂੰ ਮਾਰਦਾ ਸੀ, ਅਧੀਨ ਕਰਦਾ ਸੀ ਜਦ ਦੂਜੀ ਥਾਂ ਦੁਸ਼ਮਨ ਵੇਖਦਾ ਸੀ ਤਾਂ ਉਥੇ ਚਲਾ ਜਾਂਦਾ ਸੀ। ੯੦।

ਬਹਰਜਾ ਕਿ ਤਰਕਸ਼ ਬਰੇਜ਼ੀਦ ਤੀਰ॥ਬ ਕੁਸ਼ਤੇ ਅਦੂਰਾ ਬ ਕਰਦੇ ਅਸੀਰ ॥੯੧॥

ਜਿਥੇ ਵੀ ਤੀਰ ਮਾਰਦਾ ਸੀ ਸ਼ਤਰੂਆਂ ਨੂੰ ਮਾਰਦਾ ਸੀ ਅਤੇ ਕੈਦ ਕਰ ਲੈਂਦਾ ਸੀ। ੯੧।

ਬ ਮੁਦਤਯਕੇ ਸਾਲਤਾ ਚਾਰ ਮਹਾ॥ਦਰਖਸ਼ਿੰਦਹਆਮਦਚੁ ਰਖਸ਼ਿੰਦਹ ਮਾਹ॥੯੨॥

ਇਕ ਸਾਲ ਤੇ ਚਾਰ ਮਹੀਨੇ ਬਤੀਤ ਹੋਨ ਪਰ ਚੰਦ ਦੀ ਨਿਆਈਂ ਪ੍ਰਕਾਸ਼-ਵਾਨ ਹੋਇਆ। ੯੨।

ਬਦੋਜ਼ੰਦ ਦੁਸ਼ਮਨ ਬਸੋਜ਼ੰਦ ਤਨ ॥ ਬ ਯਾਦ ਆਮਦਸ਼ ਰੋਜਗਾਰੇ ਕੁਹਨ ॥ ੯੩ ॥

ਵੈਰੀਆਂ ਨੂੰ ਮਾਰਿਆ ਅਤੇ ਸਾੜਿਆ। ਫਿਰ ਉਹਨੂੰ ਪੁਰਾਣੇ ਦਿਨ ਯਾਦ ਆਏ। ੯੩।

ਬ ਗੁਫਤਸ ਯਕੇ ਰੋਜ ਦੁਖਤਰ ਵਜ਼ੀਰ ॥ ਕਿਏ ਸ਼ਾਹ ਸ਼ਾਹਾਂਨ ਰੌਸ਼ਨ ਜ਼ਮੀਰ॥੯੪॥

ਵਜ਼ੀਰ ਦੀ ਪੁਤ੍ਰੀ ਨੇ ਇਕ ਦਿਨ ਕਿਹਾ ਕਿ "ਹੇ ਰਾਜਿਆਂ ਦੇ ਰਾਜੇ, ਰੌਸ਼ਨ ਜ਼ਮੀਰ। ੯੪।

ਬਯਕਬਾਰ ਮੁਲਕਤਫਰਾਮੋਸ਼ ਗਸ਼ਤ॥ਕਿਅਜ਼ਮਸਤਮਸਤੀ ਹਮਹਹੋਸ਼ਗਸ਼ਤ॥੯੫॥

ਝਟ ਪਟ ਹੀ ਤੈਨੂੰ ਰਾਜ ਦੀ ਮਸਤੀ ਕਰਕੇ ਜਨਮਭੂਮੀ ਭੁਲ ਗਈ ਹੈ। ੯੫।

ਬਆਂ ਮੁਲਕ ਪੇਸ਼ੀਨਹ ਰਾ ਯਾਦ ਕੁਨ॥ਕ ਸ਼ਹਰੇ ਪਦਰ ਰਾ ਤੁਆਬਾਦ ਕੁਨ॥੯੬॥

ਆਪਣੀ ਜਨਮ ਭੂਮੀ ਨੂੰ ਯਾਦ ਕਰ ਅਤੇ ਆਪਣੇ ਪਿਤਾ ਦੇ ਸ਼ਹਿਰ ਨੂੰ ਅਬਾਦ ਕਰ। ੯੬।

ਨਿਗਹਦਾਸ਼ਤ ਅਜ਼ ਫਊਜੇਲਸ਼ਕਰਤਮਾਮ॥ਬਸੇਗੰਜਬਖਸ਼ੀਦਬਰਵੈਮੁਦਾਮ ॥੯੭॥

ਫੌਜਾਂ ਦੀ ਪਾਲਣਾ ਕੀਤੀ ਅਤੇ ਉਨ੍ਹਾਂ ਨੂੰ ਖਜ਼ਾਨੇ ਬਖਸ਼ੇ। ੯੭।

ਯਕੇਲਸ਼ਕਰ ਆਰਾਸਤ ਚੂੰਨੌਬਹਾਰ ॥ਜਿ ਖੰਜਰ ਵਗੁਰਜ਼ੋ ਵਬਖਤਰ ਹਜ਼ਾਰ॥੯੮॥

ਹਜ਼ਾਰਾਂ ਕਟਾਰਾਂ,ਗੁਰਜ਼ਾਂ ਅਤੇ ਸੰਜੋਇਆ ਨਾਲ ਇਕ ਸੈਨਾ ਮਨਿੰਦ ਬਸੰਤ ਦੇ ਸਜਾਈ। ੯੮।

ਜਿਰਹਖੋਦ ਖਿਫਤਾਂ ਵ ਬਰਗਸਤਵਾ॥ਜ਼ਿ ਸ਼ਮਸ਼ੇਰ ਹਿੰਦੀ ਗਿਰਾਤਾਂ ਗਿਰਾਂ॥੯੯॥

ਚਿਲਤੇ , ਟੋਪ, ਸੰਜੋਏ, ਭੱਥੇ, ਪੇਟੀਆਂ ਅਤੇ ਵਡਮੁਲੀਆਂ ਹਿੰਦੀ ਤਲਵਾਰਾਂ ਲਈਆਂ। ੯੯।

ਜ਼ਿ ਬੰਦੂਕ ਮਸ਼ਹਦ ਵ ਚੀਨੀ ਕਮਾਂ ॥ ਜ਼ਿਰਹਿਰੂਮ ਸ਼ਰਸ਼ੇਰ ਹਿੰਦੋਸਤਾਂ ॥ ੧੦੦ ॥

ਮਸ਼ੱਹਦੀ ਬੰਦੂਕਾਂ, ਚੀਨੀ ਕਮਾਨਾਂ ਤੇ ਰੂਮੀ ਸੰਜੋਏ ਤੇ ਹਿੰਦੁਸਤਾਨ ਦੀਆਂ ਤਲਵਾਰਾਂ। ੧੦੦।

ਚਿਅਜ਼ਤਾਜ਼ੀਅਸਪਾਨਫੌਲਾਦਨਾਲ॥ਹਮਹਜ਼ਿਦਹਫੀਲਾਨਅਜ਼ਸ਼ਬਮਿਸਾਲ॥੧੦੧

ਫੁਲਾਦੀ ਨਾਲਾਂ ਵਾਲੇ ਅਰਬੀ ਘੋੜੇ, ਰਾਤ ਵਰਗੇ ਕਾਲੇ ਅਤੇ ਮਸਤ ਹਾਥੀ। ੧੦੧।

ਹਮਹ ਸ਼ੇਰ ਮਰਦਾਂ ਵ ਜੋਰਾਵਰਾਂ॥ਕਿ ਸ਼ੇਰ ਅਫਕਨਾਰਾਂ ਬਸਫ ਅਫਕਨਾਂ ॥੧੦੨॥

ਸਾਰੇ ਸੂਰਮੇ ਅਤੇ ਬਲਵਾਨ ਜੋ ਲੜਾਈ ਵਿਚ ਸ਼ੇਰ ਮਾਰਨ ਵਾਲਿਆਂ ਜਵਾਨਾਂ ਨੂੰ ਵੀ ਮਾਰ ਸਿਟਨ ਵਾਲੇ ਸਨ । ਇਨ੍ਹਾਂ ਸਾਰੀਆਂ ਨਾਲ ਫੌਜ ਸਜਾਈ। ੧੦੨।

ਬਰਜ਼ਮਅੰਦਰੂੰਹਮਚੁਫੀਲਅਫਕਨਅਸਤ॥ਬਬਜ਼ਮਅੰਦਰੂੰਚਰਬਚਾਲਾਕਦਸਤ॥੧੦੩

ਲੜਾਈ ਵਿਚ ਜੋ ਹਾਥੀ ਨੂੰ ਸਿਟਨ ਵਾਲੇ ਸਨ ਅਤੇ ਸਭਾ ਵਿਚ ਮਿਠੇ ਅਤੇ ਬੁਧਵਾਨ ਸਨ ਇਹੋ ਜਿਹੇ ਜਵਾਨ ਫੌਜ ਵਿਚ ਸਨ। ੧੦੩।

ਨਿਸ਼ਾਨੇ ਦਿਹਦ ਨੇਜ਼ਹਰਾ ਨੋਕਖੂੰ॥ ਕਸ਼ੀਦੰਦ ਅਜ਼ਤੇਗ ਜ਼ਹਰ ਆਬਰੂੰ ॥ ੧੦੪ ॥

ਨਿਸ਼ਾਨਾ ਮਾਰਦੇ ਸਨ ਅਤੇ ਨੇਜ਼ੇ ਦੀ ਨੋਕ ਖੂਨ ਕੱਢਦੀ ਸੀ ਅਤੇ ਜ਼ਹਿਰ ਦੀਆਂ ਲਿਬੜੀਆਂ ਹੋਈਆਂ ਤਲਵਾਰਾਂ ਖਿਚੀਆਂ ਹੋਈਆਂ ਸਨ। ੧੦੪।

ਯਕੇ ਫੌਜ ਆਰਾਸਤਹ ਹਮਚੁਕੋਹ॥ਜੁਆਨਾਂਨ ਸ਼ਾਇਸਤਹ ਏ ਯਕ ਗਰੋਹ॥੧੦੫॥

ਚੰਗੇ ਜਵਾਨਾਂ ਦੇ ਜਥਿਆਂ ਤੋਂ ਪਹਾੜ ਜਿਹੀ ਵਡੀ ਫੌਜ ਤਿਆਰ ਕੀਤੀ।੧੦੫।

ਬਿ ਪੋਸ਼ੀਦ ਦਸਤਾਰ ਦੁਖਤਰ ਵਜ਼ੀਰ॥ਬਿਬਸਤੰਦ ਸ਼ਮਸ਼ੇਰਜੁਸਤੰਦਤੀਰ॥੧੦੬॥

ਵਜ਼ੀਰ ਦੀ ਪੁਤ੍ਰੀ ਨੇ ਦਸਤਾਰਾ ਸਜਾਇਆ, ਤਲਵਾਰ ਸੋਧੀ ਅਤੇ ਤੀਰ ਚੁਣੇ। ੧੦੬।

ਬਸਰਦਾਰੀ ਏਕਰਦ ਪੇਸ਼ੀਨਹ ਫੌਜ॥ਰਤਾਂਕਰਦਲਸ਼ਕਰਚੁਦਰਯਾਇਮੌਜ ॥੧੦੭॥

ਅਗਲੀ ਫੌਜ ਦੀ ਸਰਦਾਰ ਬਣੀ ਅਤੇ ਸੈਨਾ ਦਰਿਆ ਦੀਆਂ ਲਹਿਰਾਂ ਦੀ ਨਿਆਈਂ ਚਲ ਪਈ। ੧੦੭।

ਯਕੇ ਗੋਲਬਸਤਹਚੁ ਅਬਰੇਸਿਆਹ ॥ ਬਿਲਰਜ਼ੀਦ ਬੂਮੋਂਬਲਗਜ਼ੀਦਮਾਹ॥੧੦੮॥

ਕਾਲੀ ਘਟ ਦੀ ਨਿਆਈਂ ਜਵਾਨਾਂ ਨੇ ਤੁੰਮਣ ਬੰਨ੍ਹਿਆ ਜਿਸ ਨਾਲ ਧਰਤੀ ਅਤੇ ਚੰਦ੍ਰਮਾਂ ਕੰਬ ਉਠੇ। ੧੦੮।

ਬਿਆਵੁਰਦਲਸ਼ਕਰ ਚੁ ਬਰਵੈਹਦੂਦ ॥ ਸਲਾਹੇ ਦਿਗਰ ਤੀਰਤੇਗੋਨਬੂਦ ॥੧੦੯॥

ਜਦ ਸੈਨਾ ਉਸਦੀ ਹੱਦ ਉਪਰ ਪੁੱਜੀ ਤਾਂ ਲੜਾਈ ਤੋਂ ਸਿਵਾ ਹੋਰ ਕੋਈ ਸੁਲਾਹ ਨਹੀਂ ਸੀ । ੧੦੯ ।

ਬਿਆਰਾਸਤ ਲਸ਼ਕਰ ਬਸਾਜੇ ਤਮਾਮ ॥ ਹਮਹਖੰਜਰੋ ਗੁਰਜ਼ਰੋ ਪਾਲਨਾਮ॥੧੧੦॥

ਸੈਨਾ ਨੂੰ ਸਾਰੇ ਸਾਮਾਨ ਨਾਲ ਤਿਆਰ ਕੀਤਾ, ਕਟਾਰਾਂ, ਗੁਰਜ ਅਤੇ ਘੁਮਾਣੀਆਂ ਸਭ ਕੁਛ ਉਨ੍ਹਾਂ ਦੇ ਪਾਸ ਸੀ । ੧੧੦ ।

ਬਬੁਰਦੰਦ ਅਕਲੀਮਤਾਰਾਜ ਸਖਤ।ਬਿਬੁਰਦੰਦਸ਼ਹੇਬਾਦ ਪਾਯਾਨਰਖਤ ॥੧੧੧॥

ਉਸ ਦੇਸ ਨੂੰ ਬੁਰੀ ਤਰ੍ਹਾਂ ਲੁਟਿਆ ਅਤੇ ਸ਼ਾਹੀ ਤੇਜ਼ ਘੋੜੇ ਸਮੇਤ ਸਾਮਾਨ ਦੇ ਖੋਹ ਲਿਆਂਦੇ । ੧੧੧ ।

ਚੁਨਾਂ ਜੰਗ ਕਰਦੰਦ ਆਂ ਮੁਲਕ ਰਾ ॥ ਚੁ ਬਰਗੇ ਦਰਖਤਾਂਜ਼ਿ ਬਾਦੇ ਸਬਾ॥੧੧੨॥

ਉਸ ਦੇਸ ਨਾਲ ਇਸ ਤਰ੍ਹਾਂ ਜੰਗ ਕੀਤੀ ਜੀਕੂੰ ਸਵੇਰ ਦੀ ਪਵਨ ਰੁਖਾਂ ਦੇ ਪੱਤ੍ਰਾਂ ਨਾਲ ਕਰਦੀ ਹੈ । ੧੧੨ ।

ਬਿ ਕੁਸ਼ਤੰਦ ਅਦੂਰਾ ਕੁਸ਼ਾਇੰਦ ਪੇਸ਼॥ਬ ਬੇਰੂੰਜ਼ਿਮੁਲਕਸ਼ ਹਮਹਿਰੂਏ ਰੇਸ਼॥੧੧੩॥

ਦੁਸ਼ਮਨਾਂ ਨੂੰ ਮਾਰਿਆ ਅਤੇ ਅੱਗਾ ਸਾਫ ਕੀਤਾ । ਜੋ ਜੋ ਰੂਹਾਂ ਮੁਲਕ ਤੋਂ ਬਾਹਰ ਆਈਆਂ ਸਨ ਸਭ ਘਾਇਲ ਕਰ ਦਿਤੀਆਂ । ੧੧੩ ।

ਪਰੀਚਿਹਰਹ ਏ ਹਮਚੁਸ਼ੇਰੇ ਨਿਯਾਦ॥ਬਿਕੁਸ਼ਤਨਅਦੂਰਾ ਕਿਖੰਜਰਕੁਸ਼ਾਦ॥੧੧੪॥

ਉਸ ਸ਼ੇਰ ਦੀ ਨਿਆਈਂ ਅਪੱਛਰਾਂ ਨੇ ਵੈਰੀਆਂ ਨੂੰ ਮਾਰਨ ਖਾਤਰ ਤਲਵਾਰ ਖਿੱਚੀ । ੧੧੪ ।

ਬ ਹਰਜਾ ਦਵੀਦੇ ਬਿਕੁਸ਼ਤੇ ਅਜ਼ਾਂ ॥ਬ ਹਰਜਾ ਰਸੀਦੇ ਬਿ ਬਸਤੇ ਅਜ਼ਾਂ ॥੧੧੫॥

ਜਿਥੇ ਵੀ ਜਾਂਦੀ ਸੀ, ਮਾਰਦੀ ਸੀ ਅਤੇ ਬੰਨ੍ਹਦੀ ਸੀ । ੧੧੫ ।

ਸ਼ੁਨੀਦ ਈਂ ਅਜ਼ਾਂ ਸ਼ਾਹ ਮਾਯੰਦਰਾਂ॥ ਬ ਤੁੰਦੀ ਦਰਾਮਦ ਬਜਾਇਸ ਹੁਮਾਂ ॥੧੧੬॥

ਮਾਯੰਦਰਾਂ ਦੇ ਬਾਦਸ਼ਾਹ ਨੇ ਜਦ ਇਹ ਸੁਣਿਆ ਤਾਂ ਬੜੀ ਤੇਜ਼ੀ ਨਾਲ ਉਥੇ ਆ ਪਹੁੰਚਿਆ । ੧੧੬ ।

ਬਆਰਾਸਤਹ ਫਉਜ ਚੂੰ ਨਉ ਬਹਾਰ॥ ਜ਼ਿ ਤੋਪੋ ਤੁਪਕ ਖੰਜਰੇ ਆਬ ਦਾਰ॥੧੧੭॥

ਨੌਬਹਾਰ ਦੀ ਨਿਆਈਂ ਸੈਨਾ ਸਜਾਈ ਜਿਸ ਵਿਚ ਬਹੁਤ ਸਾਰੀਆਂ ਤੋਪਾਂ, ਬੰਦੂਕਾਂ ਅਤੇ ਜ਼ਹਿਰ ਵਾਲੀਆਂ ਕਟਾਰਾਂ ਸਨ । ੧੧੭ ।

ਬਪੇਸ਼ਸਫਆਮਦਚੁ ਦਰਯਾਅਮੀਕ॥ਜ਼ਿਸਿਰਤਾਕਦਮਹਮਚੁਆਹਨਗਰੀਕ॥੧੧੮॥

ਸਾਹਮਣਿਉਂ ਪਾਸਿਉਂ ਡੂੰਘੇ ਦਰਿਆ ਦੀ ਨਿਆਈ ਜੁੱਧ ਵਿਚ ਆਇਆ ਅਤੇ ਸਿਰ ਤੋਂ ਪੈਰਾਂ ਤਕ ਲੋਹੇ ਦੇ ਸੰਜੋਏ ਆਦਿ ਪਹਿਣੇ ਹੋਏ ਸਨ । ੧੧੮ ।

ਬਆਵਾਜ਼ਤੋਪੋ ਤਪੰਚਹ ਤੁਫੰਗ ॥ ਜ਼ਿਮੀਂ ਗਸ਼ਤਹਮਚੂੰ ਗੁਲੇਲਾਲਹ ਰੰਗ ॥੧੧੯॥

ਤੋਪਾਂ, ਪਸਤੌਲਾਂ, ਬੰਦੂਕਾਂ ਦੀ ਆਵਾਜ਼ ਨਾਲ ਜ਼ਮੀਨ ਲਾਲਾ ਦੇ ਫੁਲ ਵਾਂਙੂੰ ਲਾਲ ਹੋ ਗਈ ਸੀ । ੧੧੯ ।

ਬਮੇਦਾਂ ਦਰਾਮਦ ਕਿ ਦੁਖਤਰਵਜੀਰ॥ਬਯਕਦਸਤ ਚੀਨੀਂ ਕਮਾਂਦਸਤਤੀਰ॥੧੨੦॥

ਵਜ਼ੀਰ ਦੀ ਪੁਤ੍ਰੀ ਇਕ ਹਥ ਵਿਚ ਤੀਰ ਤੇ ਦੂਜੇ ਹਥ ਵਿਚ ਚੀਨੀ ਕਮਾਨ ਲੈਕੇ ਜੁੱਧ ਵਿਚ ਆਈ । ੧੨੦ ।

ਬੰਹਰਜਾਕਿ ਪੱਰਾਂ ਸ਼ਵਦਤੀਰਦਸਤ॥ਬਸਦਪਹਿਲੂਏਪੀਲਮਰਦਾਂਗੁਜ਼ਸ਼ਤ ॥੧੨੧॥
ਜਿਥੇ ਵੀ ਉਸ ਦੇ ਤੀਰ ਜਾਂਦੇ ਸਨ ਹਾਥੀ ਵਰਗਿਆਂ ਮੋਟਿਆਂ ਸੈਆਂ ਆਦਮੀਆਂ ਚੋਂ ਲੰਘ ਜਾਂਦੇ ਸਨ। ੧੨੧।

ਚੁਨਾਂਮੌਜ ਖ਼ੇਜ਼ਦਜਿਦਰੀਆਇਬਸੰਗ॥ਬਰਖ਼ਸ਼ਅੰਦਰਾਮਦ ਚੁਤੇ.ਗੇਨਿਹੰਗ ॥੧੨੨॥
ਸੂਰਮਿਆਂ ਦੀਆਂ ਤਲਵਾਰਾਂ ਐਉਂ ਚਮਕੀਆਂ ਵਾ ਨਚੀਆਂ ਜਿਵੇਂ ਪਥਰ ਮਾਰਨ ਨਾਲ ਦਰਿਆ ਵਿਚ ਲਹਿਰਾਂ ਉਠਦੀਆਂ ਹਨ।
ਪਾਠੰਤ੍ਰ–ਬਰਕਸ ਅੰਦ੍ਰ ਆਮਦ–ਬਰਖਸ਼ ਅੰਦਰ ਆਮਦ। ੧੨੨।

ਬਤਾਬਸ਼ ਦਰਾਮਦ ਯਕੇ ਤਾਬ ਨਾਕ॥ਬਰਖਸੇ ਦਰਾਮਦ ਯਕੇ ਖੂਨ ਖਾਕ ॥੧੨੩॥
ਸਾਰੀ ਥਾਂ ਤੇ ਕੇਵਲ ਤੇਜ਼ ਤੇ ਪ੍ਰਕਾਸ਼ ਹੀ ਦਿਸਦਾ ਸੀ। ਸੋ ਮਿਟੀ ਖੂਨ ਦੀ ਨਿਆਈਂ ਚਮਕ ਉਠੀ। ੧੨੩।

ਬਤਾਬਸ ਦਰਾਂਮਦ ਹਮਹਹਿੰਦਤੇ.ਗ॥ਬਗੁਰਰੀਦਲਸ਼ਕਰਚੁਦਰਯਾਇਮੇ.ਗ ॥੧੨੪॥
ਸਾਰੀਆਂ ਹਿੰਦੀ ਤਲਵਾਰਾਂ ਲਿਸ਼ਕੀਆਂ ਅਤੇ ਸੈਨਾ ਬੱਦਲ ਅਤੇ ਦਰਿਆ ਦੀ ਨਿਆਈਂ ਗੱਜੀ। ੧੨੪।

ਬਰਖਸ਼ ਅੰਦ੍ਰਾਮਦ ਬਚੀਨੀਂ ਕਮਾਂ ॥ ਬਤਾਬ ਆਮਦਸ਼ ਤੇ.ਗ ਹਿੰਦੋਸਤਾਂ ॥੧੨੫॥
ਚੀਨੀ ਕਮਾਨਾਂ ਪ੍ਰਕਾਸ਼ਵਾਨ ਹੋਈਆਂ ਅਤੇ ਹਿੰਦੁਸਤਾਨੀ ਤਲਵਾਰ ਤੇਜ਼ ਵਿਚ ਆਈ। ੧੨੫।

ਗਰੇਵਹ ਬਰਾਆਵੁਰਦ ਚੰਦੀਂਕਰੋਹ ॥ਬਗੁਰਰੰਦ ਦਰਯਾ ਬਦਰੀਦ ਕੋਹ ॥੧੨੬॥
ਕਮਾਨਾਂ ਦਾ ਖੜਾਕ ਕਈ ਕੋਹਾਂ ਤੀਕ ਸੁਣਿਆਂ ਜਾਂਦਾ ਸੀ ਅਤੇ ਇਸਦੀ ਅਵਾਜ਼ ਜਿਵੇਂ ਦਰਿਆ ਦੇ ਗੱਜਣ ਦੀ ਅਤੇ ਪਹਾੜ ਦੇ ਪਾਟਣ ਦੀ। ੧੨੬।

ਬ ਰਖਸੰਦ ਰਾਮਦ ਜ਼ਮੀਨੋ ਜ਼ਮਾਂ ॥ ਬ ਤਾਬਸ਼ ਦਰਾਮਦ ਚੁ ਤੇ.ਗੇ ਜ਼ਮਾਂ ॥੧੨੭॥
ਜ਼ਿਮੀਂ ਤੇ ਅਸਮਾਨ ਪ੍ਰਕਾਸ਼ਵਾਨ ਹੋਏ ਅਤੇ ਯਮਨ ਦੀ ਤਲਵਾਰ ਵੀ ਚਮਕੀ। ੧੨੭।

ਬ ਤੇਜ਼ ਆਮਦੋ ਨੇਜ਼ਹਏ ਬਾਸਤੀ ॥ ਬ ਜ਼ੁੰਬਸ਼ ਦਰਾਮਦ ਤਨੇ ਨਾਜ਼ਨੀ ॥ ੧੨੮॥
ਬਾਨਾਂ ਦੇ ਨੇਜ਼ੇ ਤੇਜ਼ ਹੋਏ ਅਤੇ ਸੁੰਦਰੀ ਦਾ ਸਰੀਰ ਗੁੱਸੇ ਵਿਚ ਆਇਆ।੧੨੮।

ਬ ਸ਼ੋਰਸ਼ਦਰਾਮਦ ਨਫਰਹਾਇ ਕਹਰ ॥ਜ਼ਿਤੋਪੋ ਜ਼ਿਨੇਜਹਬਿਪੋਸ਼ੀਦਦਹਰ॥੧੨੯॥
ਨਫੀਰੀਆਂ ਬੜੇ ਜ਼ੋਰ ਨਾਲ ਵਜੀਆਂ ਅਤੇ ਤੋਪਾਂ ਤੇ ਨੇਜ਼ਿਆਂ ਨੇ ਸੰਸਾਰ ਨੂੰ ਢਕ ਲਿਆ। ੧੨੯।

ਬ ਜ਼ੁੰਬਸ਼ਦਰਾਮਦ ਕਮਾਨੋ ਕਮੰਦ॥ ਦਰਖਸ਼ਾਂ ਸ਼ੁਦਹ ਤੇ.ਗ ਸੀਮਾਬ ਹਿੰਦ॥੧੩੦॥
ਫਾਹੀਆਂ ਅਤੇ ਕਮਾਨਾਂ ਤੇਜ਼ੀ ਵਿਚ ਆਈਆਂ, ਅਤੇ ਹਿੰਦ ਦੀ ਲਿਸ਼ਕਵੀਂ ਤਲਵਾਰ ਚਮਕਣ ਲਗੀ। ੧੩੦।

ਬ ਜੋਸ਼ ਆਮਦਹ ਖੰਜਰੇ ਖ਼ਾਰ ਖੂੰ ॥ ਜ਼ੁਬਾਂ ਨੇਜ਼ਹ ਮਾਰਸ਼ ਬ ਰਾਮਦ ਬਰੂੰ ॥੧੩੧॥
ਲਹੂ ਨਚੋੜਨ ਵਾਲੇ ਖੰਜ਼ਰ ਜੋਸ਼ ਵਿਚ ਆਏ ਅਤੇ ਨੇਜ਼ੇ ਨੇ ਸੱਪ ਵਰਗੀ ਜੀਬ ਬਾਹਰ ਕਢੀ। ੧੩੧।

ਬਤਾਬਸ਼ ਦਰਾਮਦਚੁਲਕੇਤਾਬਨਾਕ॥ਯਕੇਸੁਰਖਗੋਗਿਰਦਸ਼ੁਦਗਰਦਖ਼ਾਕ॥੧੩੨॥
ਲੜਾਈ ਚਮਕੀ ਅਤੇ ਜ਼ਿਮੀ ਦਾ ਰੰਗ ਗੰਧਕ ਦੀ ਨਿਆਈਂ ਹੋਗਿਆ੧੩੨।

ਦਹਾ ਦਿਹਦਰਾਮਦ ਜ਼ਿਤੀਰੋਤੁਫੰਗ ॥ ਹਯਾਹਯਦਰਾਮਦਨਿਹੰਗੋ ਨਿਹੰਗ ॥੧੩੩॥

ਤੀਰਾਂ ਤੇ ਬੰਦੂਕਾਂ ਵਿਚੋਂ ਫਾਹ-ਫਾਹ ਦੀ ਅਵਾਜ਼ ਨਿਕਲੀ । ਅਤੇ ਸੂਰਮਿਆਂ ਨੇ ਹੱਲਾ ਹੱਲੇ ਦਾ ਰੌਲਾ ਪਾਇਆ । ੧੩੩ ।

ਚਕਾਚਾਕ ਬਰਖ਼ਾਸਤ ਤੀਰੋਕਮਾਂ ॥ ਬਰਾਮਦ ਯਕੇ ਰੁਸਤਖੇਜ਼ਅਜ਼ ਜਹਾਂ ॥੧੩੪॥

ਤੀਰਾਂ ਤੇ ਕਮਾਨਾਂ ਵਿਚੋਂ ਕੜਾ ਕੜੀ ਦੇ ਸ਼ਬਦ ਪੈਦਾ ਹੋਏ । ਸੰਸਾਰ ਵਿਖੇ ਪਰ੍ਲੈ ਆ ਗਈ । ੧੩੪ ।

ਨਪੋਇੰਦਹ ਰਾਂ ਬਰ ਜ਼ਿਮੀ ਬੂਦ ਜਾ ॥ ਨਪਰਿੰਦਰਾ ਦਰ ਹਵਾ ਬੂਦ ਰਾਹ ॥੧੩੫॥

ਧਰਤੀ ਉਤੇ ਪੈਰ ਧਰਨ ਨੂੰ ਥਾਂ ਨਹੀਂ ਸੀ । ਅਤੇ ਜਾਨਵਰਾਂ ਨੂੰ ਹਵਾ ਵਿਖੇ ਰਾਹ ਨਹੀਂ ਸੀ ਮਿਲਦਾ । ੧੩੫ ।

ਚੁਨਾਂ ਤੇਗ਼ ਬਾਰਦਮਿਆਨੇ ਮੁਸਾਫ ॥ਕਿਅਜ਼ਕੁਸ਼ਤਗਾਂਸ਼ੁਦਜ਼ਿਮੀਕੋਹਕਾਫ॥੧੩੬॥

ਜੁੱਧ ਵਿਚ ਅਜੇਹੀ ਤਲਵਾਰ ਚਲੀ ਜੋ ਧਰਤੀ ਤੇ ਲੋਥਾਂ ਦਾ ਕੋਹਕਾਫ ਬਣ ਗਿਆ । ੧੩੬ ।

ਕਿਪਾਂਓ ਸਰੋਬੋਹ ਚੰਦਾ ਸ਼ੁਦਹ॥ਕਿ ਮੈਦਾਂ ਪੁਰਅਜ਼ ਗੋਇ ਚਉਗਾਂ ਸ਼ੁਦਹ॥੧੩੭॥

ਸਿਰ ਤੇ ਲੱਤਾਂ ਐਉਂ ਪਈਆਂ ਹੋਈਆਂ ਸਨ ਜਿਵੇਂ ਮਦਾਨ ਵਿਖੇ ਖਿਦੋ ਖੂੰਡੀਆਂ ਦੇ ਢੇਰ ਲਗੇ ਹੋਣ । ੧੩੭ ।

ਰਵਾਂ ਰਵ ਦਰਾਮਦ ਬਤੀਰੋਤੁਫੰਗ ॥ਕਿਪਾਰਹ ਸ਼ੁਦਹ ਖ਼ੋਦਖ਼ਿਫਤਾਂਨਜੰਗ॥੧੩੮॥

ਬੰਦੂਕਾਂ ਤੇ ਤੀਰ ਖੂਬ ਚਲ ਰਹੇ ਸਨ ਜੋ ਜੁਧ ਵਿਚ ਟੋਪ ਤੇ ਚਿਲਤੇ ਕਣੀ ਕਣੀ ਹੋ ਗਏ । ੧੩੮ ।

ਚੁਨਾਂਤੇਗ਼ਤਾਬਸ਼ਤਪੀਦਆਫਤਾਬ॥ਦਰਖਤਾਸ਼ੁਦਹ ਖੁਸ਼ਕਦਰਯਾਇਆਬ॥੧੩੯॥

ਸੂਰਜ ਵਾਕੂੰ ਤਲਵਾਰਾਂ ਤਪੀਆਂ, ਰੁਖ ਅਤੇ ਦਰਿਆ ਸੁੱਕ ਗਏ । ੧੩੯ ।

ਚੁਨਾਂਤੀਰਬਾਰਾਂ ਸ਼ੁਦਹਹਮਚੁਬਰਕ॥ਕਿਉਫਤਾਦਹਸ਼ੁਦਫੀਲਚੂੰ ਫਰਕਫਰਕ॥੧੪੦॥

ਤੀਰ ਅਜੇਹੇ ਚਲੇ ਜਿਕੂੰ ਬਿਜਲੀ ਕੜਕਦੀ ਹੈ । (ਅਤੇ ਇਨਾਂ ਤੀਰਾਂ ਨਾਲ) ਹਾਥੀ ਅੱਡ ਅੱਡ ਡਿਗੇ ਪਏ ਸਨ । ੧੪੦ ।

ਬ ਹਰਬ ਅੰਦਰਾਂਮਦ ਵਜ਼ੀਰੇ ਚੁਬਾਦ ॥ ਯਕੇਤੇਗ਼ ਮਾਯੰਦਰਾਨੀ ਕੁਸ਼ਾਦ ॥੧੪੧॥

ਵਜ਼ੀਰ ਜੁੱਧ ਵਿਖੇ ਪਵਨ ਦੀ ਨਿਆਈਂ ਆਇਆ । ਅਤੇ ਇਕ ਮਾਯੰਦ ਰਾਨੀ ਤਲਵਾਰ ਮਿਆਨੋ ਖਿੱਚੀ । ੧੪੧ ।

ਦਿਗਰਤਰਫ ਆਮਦ ਬਦੁਖਤਰ ਅਜ਼ਾਂ॥ਬਰਹਨਹ ਯਕੇ ਤੇਗ਼ ਹਿੰਦੋਸਤਾਂ ॥੧੪੨॥

ਦੂਜੇ ਪਾਸਿਓਂ ਉਸਦੀ ਪੁਤ੍ਰੀ ਨਿਕਲੀ ਜਿਸ ਹਿੰਦੋਸਤਾਨੀ ਨੰਗੀ ਤਲਵਾਰ ਹੱਥ ਵਿਚ ਫੜੀ ਹੋਈ ਸੀ । ੧੪੨ ।

ਦਰਖਸ਼ਾਂ ਸ਼ੁਦਹ ਹਮਚੁਨਾਂ ਤੇਗ਼ਤੇਜ਼॥ਅਦੂਰਾ ਅਜ਼ੋ ਦਿਲ ਸ਼ਵਦ ਰੇਜ਼ ਰੇਜ਼॥੧੪੩॥

ਤਿਖੀ ਤਲਵਾਰ ਅਜੇਹੀ ਲਿਸ਼ਕੀ ਜੋ ਦੁਸ਼ਮਨ ਦਾ ਦਿਲ ਜ਼ਰਾ ਜਰਾ ਹੋ ਗਿਆ । ੧੪੩ ।

ਯਕੇ ਤੇਗ਼ ਜ਼ਦ ਬਰਸਰੇ ਹੋਸ਼ਮੰਦ ॥ ਜ਼ਿਮੀਨਸ਼ ਦਰਾਮਦ ਚੁਕੋਹੇ ਬੁਲੰਦ ॥੧੪੪॥

ਹੋਸ਼ ਮੰਦ-(ਵਜ਼ੀਰ) ਦੇ ਸਿਰ ਵਿਚ ਇਕ ਤਲਵਾਰ ਮਾਰੀ, ਜਿਸ ਨਾਲ ਉਹ ਇਕ ਵਡੇ ਪਹਾੜ ਦੀ ਨਿਆਈਂ ਜ਼ਮੀਨ ਪਰ ਢਹਿ ਪਿਆ । ੧੪੪ ।

ਦਿਗਰਤੇਗ਼ ਓਰਾਂਬਿਜ਼ਦਕਰਦਨੀਮ॥ਬਿਉਫਤਾਦਖ਼ੂੰਮਸ਼ ਚੁਕਰਖੇਅਜ਼ੀਮ॥੧੪੫॥

ਇਕ ਹੋਰ ਤਲਵਾਰ ਮਾਰੀ ਜਿਸ ਨਾਲ ਉਸਦੇ ਦੋ ਟੋਟੇ ਹੋ ਗਏ। ਅਤੇ ਓਹ ਇਦਾ ਡਿਗ ਪਿਆ ਜਿਵੇਂ ਕੋਈ ਵਡੀ ਅਟਾਰੀ ਧਰਤੀ ਪਰ ਡਿਗ ਪੈਂਦੀ ਹੈ। ੧੪੫।

ਦਿਗਰਮਰਦਆਮਦਚੁਪਰਰਾਂ ਉਕਾਬ॥ਬਿਜ਼ਦਤੇਗ਼ਓਰਾਬਕਰਦਸ਼ਖਰਾਬ॥੧੪੬॥

ਇਕ ਹੋਰ ਆਦਮੀ ਉਕਾਬ ਦੀ ਨਿਆਈ ਆਇਆ।(ਵਜ਼ੀਰ ਦੀ ਪੁਤ੍ਰੀ) ਨੇ ਉਹਨੂੰ ਵੀ ਇਕ ਅਜੇਹੀ ਤਲਵਾਰ ਮਾਰੀ, ਜੋ ਉਥੇ ਹੀ ਬੱਸ ਕਰ ਦਿਤਾ।੧੪੬।

ਚੁਕਾਰੇਵਜ਼ੀਰਸ਼ਬਰਾਂਹਤ ਰਸੀਦ॥ਦਿਗਰ ਮਿਹਨਤੇਸਿਜਮਆਮਦ ਪਦੀਦ॥੧੪੭॥

ਜਦੋਂ ਵਜ਼ੀਰ ਦੇ ਪ੍ਰਾਨ ਨਿਕਲ ਗਏ ਅਤੇ ਦੂਜਾ ਜੋ ਬੜੀ ਮੇਹਨਤ ਨਾਲ ਆਇਆ ਸੀ ਓਹ ਵੀ ਮਰ ਗਿਆ। ਤਾਂ ਤੀਜਾ ਪ੍ਰਗਟ ਹੋਇਆ। ੧੪੭।

ਸਿਜਮਦੇਵ ਆਮਦ ਬ਼ਗਲ ਤੀਦਖ਼ੂੰ॥ ਜ਼ਿ ਦਹਲੀਜ਼ਦੋਜ਼ਖ ਬਰਾਮਦਬਰੂੰ॥੧੪੮॥

ਤੀਜਾ ਦੇਵ ਜੋ ਆਇਆ ਸੀ ਲਹੂ ਵਿਚ ਲੇਟਿਆ, ਜਿਉਂ ਪਾਪੀ ਨਰਕ ਦੀ ਦਹਲੀਜੋਂ ਤੜਫ ਤੜਫ ਕੇ ਬਾਹਰ ਆਉਂਦਾ ਹੈ। ੧੪੮।

ਕਿ ਕੁਸ਼ਤੰਦ ਓਰਾਦੁ ਕਰਦੰਦ ਤਨ॥ ਚੁਸ਼ੇਰੇ ਜ਼ਿਆਂ ਚੁ ਗੋਰੇ ਕੁਹਨ॥੧੪੯॥

ਉਹਨੂੰ ਮਾਰ ਦਿਤਾ ਤੇ ਦੋ ਟੋਟੇ ਕਰ ਦਿਤੇ, ਜਿਵੇਂ ਨੁਕਸਾਨ ਕਰਨ ਵਾਲਾ ਸ਼ੇਰ ਜੰਗਲੀ ਖੋਤੇ ਨੂੰ ਮਾਰਦਾ ਹੈ। ੧੪੯।

ਚਹਾਰਮ ਦਰਾਮਦ ਚੁਸ਼ੇਰੇ ਬਜੰਗ॥ ਚੁਬਰ ਬਚਹਏ ਗੋਰਆਮਦ ਪਿਲੰਗ॥੧੫੦॥

ਚੌਥਾ ਸੂਰਮਾ ਜੁਧ ਵਿਚ ਇਉਂ ਆਇਆ ਜਿਕੂੰ ਗੋਰਖਰ ਦੇ ਬੱਚੇ ਉਤੇ ਚਿਤ੍ਰਾ ਟੁਟ ਪੈਂਦਾ ਹੈ। ੧੫੦।

ਚੁਨਾਂਤੇਗ਼ ਬਰਵੈਬਿਜ਼ਦ ਨਾਜ਼ਨੀਂ॥ਕਿਅਜ਼ਪੁਸ਼ਤਅਸਪਸ਼ ਦਰਾਮਦਜ਼ਿਮੀ॥੧੫੧॥

ਸੁੰਦ੍ਰੀ ਨੇ ਉਸਨੂੰ ਅਜੇਹੀ ਤਲਵਾਰ ਮਾਰੀਜੋ ਘੋੜੇ ਤੋਂਥਲੇ ਡਿਗਪਿਆ।੧੫੧

ਕਿ ਪੰਜਮਦਰਾਮਦ ਚੁਦੇਵੇ ਅਜ਼ੀਮ॥ ਯਕੇਜ਼ਖਮਜ਼ਦ ਕਰਦ ਹੁਕਮੇਕਰੀਮ॥੧੫੨॥

ਪੰਜਵਾਂ ਸੂਰਮਾਂ ਇਕ ਵੱਡੇ ਦੇਵ ਵਾਙੂੰ ਆਇਆ ਅਤੇ ਉਹਨੂੰ ਵੀ ਰੱਬ ਦੇ ਹੁਕਮ ਨਾਲ ਇਕ ਤਲਵਾਰ ਮਾਰੀ। ੧੫੨।

ਚੁਨੀਤੇਗ਼ ਬਰਵੈ ਜ਼ਦਹਖ਼ੁਬਰੰਗ॥ ਜ਼ਿਸਰਤਾਂ ਕਦਮ ਆਮਦਹ ਜੇਰਤੰਗ॥੧੫੩॥

ਉਸਨੂੰ ਇਕ ਅਜੇਹੀ ਤਲਵਾਰ ਮਾਰੀ ਉਸ ਸੁੰਦ੍ਰੀ ਨੇ, ਜੋ ਸੂਰਮਿਆਂ ਦੇ ਸਿਰ ਤੋਂ ਲੈਕੇ ਘੋੜੇ ਦੇ ਤੰਗ ਤਾਈਂ ਚੀਰਦੀ ਚਲੀ ਗਈ। ੧੫੩।

ਸ਼ਸ਼ਮਦੇਵਆਮਦਚੁਅਫਰੀਤ ਮਸਤ॥ਜ਼ਿਤੀਰੇਕਮਾਂ ਹਮਚੁਕਬਜ਼ਹਗੁਜ਼ਸ਼ਤ॥੧੫੪॥

ਛੇਵਾਂ ਮਸਤ ਦੇਵ ਦੀ ਤਰ੍ਹਾਂ ਆਇਆ ਅਤੇ ਇਉਂ ਆਇਆ ਜਿਵੇਂ ਕਮਾਨੋਂ ਤੀਰ ਚੁਟਕੀ ਵਿਚੋਂ ਨਿਕਲ ਜਾਂਦਾ ਹੈ। ੧੫੪।

ਬਿਜ਼ਦਤੇਗ਼ ਓਰਾ ਕਿਓ ਨੀਮ ਸ਼ੁਦ॥ ਕਿ ਦੀਗਰ ਬਲਾਰਾਅਜੋਬੀਮਸ਼ੁਦ॥੧੫੫॥

ਉਸਨੂੰ ਅਜੇਹੀ ਤਲਵਾਰ ਮਾਰੀ ਜੋ ਉਸਦੇ ਦੋ ਟੋਟੇ ਕਰ ਦਿਤੇ ਅਤੇ ਇਸ ਪਰ ਦੂਜੇ ਦੇਵ ਡਰ ਗਏ। ੧੫੫।

ਚੁਨੀਂਤਾਬਮਿਕਦਾਰਹਫਤਾਦਮਰਦ॥ਬਤੇਗ਼ਅੰਦਰਆਵੇਖਤਖਾਸਅਜ਼ਨਬਰਦ॥੧੫੬

ਇਨ੍ਹਾਂ ਸੱਤਾਂ ਆਦਮੀਆਂ ਨੂੰ, ਜੋ ਲੜਾਈ ਵਿਖੇ ਚਮਕੇ, ਤਲਵਾਰ ਥ਼ਾ

ਸ਼ਿਕਾਰ ਬਣਾਇਆ । ੧੫੬ ।

ਦਿਗਰਕਸਨਿਆਮਦਤਮੰਨਾਇਜੰਗ॥ਕਿਬੇਰੂੰਨਿਆਮਦਦਿਲਾਵਰਨਿਹੰਗ॥੧੫੭॥

ਹੋਰ ਕਿਸੇ ਨੂੰ ਵੀ ਲੜਾਈ ਦੀ ਚਾਹ ਨਾ ਹੋਈ ਅਤੇ ਕੋਈ ਸੂਰਮਾ ਬਾਹਰ ਨਾ ਨਿਕਲਿਆ । ੧੫੭ ।

ਬਹਰਬ ਆਮਦਸ਼ ਸ਼ਾਹ ਮਾਯੰਦਰਾਂ॥ਬਤਾਬਸ਼ ਪਤੀਦਨ ਦਿਲੇ ਮਰਦਮਾਂ ॥੧੫੮॥

ਫੇਰ ਮਾਯੰਦਰਾਂ ਦਾ ਬਾਦਸ਼ਾਹ ਲੜਨ ਲਈ ਆਇਆ । ਸੂਰਮਿਆਂ ਦੇ ਦਿਲ ਤਪੇ । ੧੫੮ ।

ਚੁਅਬਰਸ਼ ਤੇਗ਼ ਅੰਦਾਖਤ ਦੋਰੇਯਲਾਂ ॥ ਬਰਖਸ਼ਾਂਦਰਾਮਦਜ਼ਹੇ ਆਸਮਾਂ ॥੧੫੯॥

ਸੂਰਮਿਆਂ ਦੇ ਜਥੇ ਨੇ ਮੀਂਹ ਵਾਂਙੂੰ ਤਲਵਾਰਾਂ ਦੀ ਵਰਖਾ ਕੀਤੀ ਅਤੇ ਅਕਾਸ਼ੀ ਧਨਖ ਪ੍ਰਕਾਸ਼ਵਾਨ ਹੋਈ । ੧੫੯ ।

ਬਤਾਬਸ਼ ਦਰਾਮਦ ਜ਼ਿਮੀਨੋ ਜ਼ਮਾਨ॥ਦਰਖਸ਼ਾਂ ਸ਼ੁਦਹ ਤੇਗ਼ ਹਿੰਦੀਯਮਾਨ॥੧੬੦॥

ਧਰਤੀ ਤੇ ਅਕਾਸ਼ ਚਮਕ ਉਠੇ, ਹਿੰਦੀ ਤੇ ਯਮਨੀ ਤਲਵਾਰਾਂ ਚਮਕੀਆਂ । ੧੬੦ ।

ਚਲਾਚਲ ਦਰਾਮਦ ਕਮਾਨੋ ਕਮੰਦ ॥ ਹਯਾਹਯ ਬਰਾਮਦ ਬਗੁਰਜੋਗਜ਼ੰਦ॥੧੬੧॥

ਫਾਹੀਆਂ ਤੇ ਕਮਾਨਾਂ ਖੂਬ ਚਲੀਆਂ ਅਤੇ ਮਾਰ ਦੇਣ ਵਾਲੇ ਗੁਰਜ ਸੂਰਮਿਆਂ ਤੇ ਖੂਬ ਚਲਾਏ । ੧੬੧ ।

ਚਕਾਚਕ ਬਰਖਾਸਤ ਤੀਰੋਤੁਫੰਗ ॥ ਜ਼ਿਮੀਲਾਲ ਸ਼ੁਦਖੂੰਗੁਲੇਲਾਲਹਰੰਗ॥੧੬੨।

ਤੀਰਾਂ ਅਤੇ ਬੰਦੂਕਾਂ ਵਿਚੋਂ ਠਾਹ ਠਾਹ ਦੇ ਸ਼ਬਦ ਪੈਦਾ ਹੋਏ ਅਤੇ ਧਰਤੀ। ਲਾਲ ਸੂਹੀ ਹੋਈ (ਲਹੂ ਨਾਲ) । ੧੬੨ ।

ਹਯਾਹੋ ਦਰਾਮਦ ਚੁਪਹਨ ਅੰਦਰੂੰ ॥ ਦਹਾ ਦਿਹ ਸ਼ੁਦਹ ਖੰਜਰੇ ਖ੍ਵਾਰ ਖੂੰ ॥੧੬੩॥

ਰਣਭੂਮੀ ਹਾਇ ਹਾਏ ਦੀ ਅਵਾਜ਼ ਨਾਲ ਭਰ ਗਈ ਅਤੇ ਲਹੂ ਪੀਣੇ ਖੰਜਰ ਖੂਬ ਚਲੇ । ੧੬੩ ।

ਬਰਖਸ਼ ਅੰਦਰਾਮਦ ਯਕੇਤਾਬ ਰੰਗ॥ ਬਰਖਸ਼ਅੰਦਰਾਮਦ ਦੁਚਾਲਾਕਜੰਗ॥੧੬੪॥

ਸਾਰੇ ਬਹਾਦਰ ਰੋਹ ਵਿਚ ਆਏ ਅਤੇ ਦੋਵੇਂ ਦਲ ਖੂਬ ਗੁਸੇ ਵਿਚ ਆਏ।੧੬੪।

ਬਸ਼ੋਰਸ਼ ਦਰਾਮਦ ਸਰਾਫੀਲ ਸੂਰ ॥ ਬਰਖਸ਼ ਅੰਦਰਾਮਦ ਤਨੇ ਖਾਸਹੂਰ ॥੧੬੫॥

ਸ਼ਿਵਜੀ ਦਾ ਡੌਰੂ ਵਜਿਆ ਅਤੇ ਸੁੰਦਰੀ ਦਾ ਸਰੀਰ ਰੋਹ ਵਿਚ ਆਇਆ । ੧੬੫ ।

ਬਸ਼ੋਰਸ ਦਰਾਮਦ ਜ਼ਿ ਤਨਦਰ ਖਰੋਸ਼॥ਬੁਬਾਜੂਇ ਮਰਦਾਂ ਬਰਾਵਰਦਜੋਸ਼॥੧੬੬॥

ਬਹਾਦਰਾਂ ਦੇ ਸਰੀਰਾਂ ਅਤੇ ਬਾਹਾਂ ਵਿਚ ਬਲ ਤੇ ਜੋਸ਼ ਆਇਆ ।੧੬੬।

ਯਕੇਫਰਸ਼ ਆਰਾਸਤਿਸੁਰਖਅਤਲਸੇ॥ ਬੁਖਾਨਦਚੁਮਕਤਬਜੁਬਾਂਪਹਿਲੁਏ।੧੬੭॥

ਲਹੂ ਨਾਲ ਧਰਤੀ ਐਉਂ ਰੰਗੀ ਗਈ ਜਿਵੇਂ ਲਾਲ ਅਤਲਸ ਵਿਛਾਈ ਹੁੰਦੀ ਹੈ ਅਤੇ ਇੰਜ ਤੇਜ਼ੀ ਨਾਲ ਲੜਦੇ ਸਨ ਜਿਕੂੰ ਮਸੀਤ ਵਿਚ ਵਿਦਿਆਰਥੀ ਪਹਿਲਵੀ ਜ਼ਬਾਨ ਦੀ ਮੁਹਾਰਨੀ ਪੜ੍ਹਦੇ ਹਨ । ੧੬੭ ।

ਬਾਮਰਦਮਚੁਨਾਂਕੁਸ਼ਤਹਸ਼ੁਦਕਾਰਜ਼ਾਰ॥ਜ਼ੁਬਾਂਦਰਗੁਜ਼ਾਰਮਨਿਯਾਯਦਸ਼ੁਮਾਰ।੧੬੮।

ਜੁੱਧ ਵਿਚ ਐਨੇ ਆਦਮੀ ਮਾਰੇ ਗਏ ਜੋ ਮੈਂ ਕਥਨ ਨਹੀਂ ਕਰ ਸਕਦਾ।੧੬੮।

ਗੁਰੇਜ਼ਾਂ ਸ਼ਵਦ ਸ਼ਾਹ ਮਾਯੰਦਰਾਂ ॥ ਬਿਕੁਸ਼ਤੰਦ ਲਸ਼ਕਰਗਿਰਾਂ ਤਾਗਿਰਾਂ ॥੧੬੯॥

ਮਾਯੰਦ੍ਰਾਂ ਦਾ ਬਾਦਸ਼ਾਹ ਭੱਜ ਗਿਆ ਅਤੇ ਬਹੁਤ ਸਾਰੀ ਸੈਨਾ ਮਾਰੀ। ਗਈ। ੧੬੯।

ਕਿਪੁਸ਼ਤਸ਼ ਬਅਫਦਾਦ ਦੁਖਤਰਵਜ਼ੀਰ॥ਬਬਸਤੰਦਓਰਾਵ ਕਰਦੰਦਅਸੀਰ।੧੭੦।

ਵਜ਼ੀਰ ਦੀ ਪੁਤ੍ਰੀ ਨੇ ਬਾਦਸ਼ਾਹ ਦਾ ਪਿਛਾ ਕੀਤਾ ਅਤੇ ਉਸ ਨੂੰ ਫੜਕੇ ਬੰਨ੍ਹ ਲਿਆ। ੧੭੦।

ਬਿਨਿਜ਼ਦੇ ਬਿਆਵੁਰਦਜ਼ੇ ਸ਼ਾਹਖੇਸ਼॥ਬਿਗੁਫਤਹ ਕਿਐਸ਼ਾਹਸ਼ਾਹਾਨਪੇਸ਼ ॥੧੭੧॥

ਆਪਣੇ ਬਾਦਸ਼ਾਹ ਦੇ ਪਾਸ ਲਿਆਕੇ ਕਹਿਣ ਲਗੀ:–'ਹੇ ਬਾਦਸਾਹਾਂ ਦੇ ਬਾਦਸ਼ਾਹ। ੧੭੧।

ਬਿਗੋਯਮ ਕਿਏਸ਼ਾਹ ਮਾਯੰਦਰਾਂ॥ ਬਿਬਸਤਹ ਬਜ਼ਾਵੁਰਦ ਨਿਜ਼ਦੇ ਸ਼ੁਮਾ ॥੧੭੨॥

ਅਤੇ ਕਹਿਣ ਲਗੀ:– ਇਹ ਮਾਯੰਦ੍ਰਾਂ ਦਾ ਬਾਦਸ਼ਾਹ ਹੈ ਅਤੇ ਇਸ ਨੂੰ ਤੁਹਾਡੇ ਪਾਸ ਲੈ ਆਈ ਹਾਂ'। ੧੭੨।

ਅਗਰ ਤੋ ਬਗੋਈ ਬਜਾਂਈਂ ਬਰਮ ॥ ਵਗਰ ਤੋ ਬਗੋਈ ਬਜ਼ਿੰਦਾ ਦਿਹਮ ॥੧੭੩॥

ਜੇ ਤੁਸੀਂ ਕਹੋ ਤਾਂ ਇਸ ਨੂੰ ਮਾਰ ਦਿਆਂ ਜੇ ਕਹੋ ਤਾਂ ਇਸ ਨੂੰ ਜੀਉਂ-ਦਿਆਂ ਛੱਡ ਦੇਵਾਂ। ੧੭੩।

ਬਜ਼ਿੰਦਾਂ ਸਪੁਰਦੰਦ ਓਰਾ ਅਜੀਮ ॥ ਸਿਤਾਂਨਦਅਜ਼ੋਤਾਜ਼ਸ਼ਾਹੀ ਕਲੀਮ ॥੧੭੪॥

ਉਸ ਨੂੰ ਵੱਡੇ ਕੈਦਖਾਨੇ ਵਿਚ ਕੈਦ ਕਰ ਦਿਤਾ ਅਤੇ ਵਲਾਇਤ ਦਾ ਬਾਦਸ਼ਾਹੀ ਤਾਜ਼ ਉਸ ਤੋਂ ਖੋਹ ਲਿਆ। ੧੭੪।

ਸ਼ਹਨਸ਼ਾਹਗੀ ਯਾਫਤਹੁਕਮੇਰਜ਼ਾਕ ॥ ਬਸੇਦੁਸ਼ਮਨਾਂਰਾ ਕੁਨਦਚਾਕਚਾਕ ॥੧੭੫॥

ਪ੍ਰਮਾਤਮਾ ਦੇ ਹੁਕਮ ਨਾਲ ਬਾਦਸ਼ਾਹ ਬਣ ਗਿਆ ਅਤੇ ਉਸ ਬਹੁਤ ਸਾਰੇ ਵੈਰੀਆਂ ਨੂੰ ਮਾਰ ਦਿਤਾ। ੧੭੫।

ਚੁਨਾਂਕਰਦਹ ਸ਼ੁਦਕਸਦ ਮਿਹਨਤਕਸੇ॥ਕਿ ਰਹਮਤਬਿਬਖਸ਼ੰਦ ਜ਼ੋਰਹਮਤੇ॥੧੭੬॥

ਜਿਸ ਇਸ ਤਰ੍ਹਾਂ ਮੇਹਨਤ ਦਾ ਪ੍ਰਣ ਕੀਤਾ ਹੋਵੇ, ਪ੍ਰਮਾਤਮਾ ਉਸਤੇ ਬੜੀ ਦਇਆ ਕਰਦਾ ਹੈ। ੧੭੬।

ਕਿਓਸ਼ਾਹ ਬਾਂਨੂੰ ਸ਼ੁਦੋਮੁਲਕਸ਼ਾਹ ॥ ਕਿਸ਼ਾਹੀਹਮੀ ਯਾਫਤ ਹੁਕਮੇਇਲਾਹ॥੧੭੭॥

ਉਹ ਪਟਰਾਣੀ ਤੇ ਉਸ ਦਾ ਪਤੀ ਬਾਦਸ਼ਾਹ ਹੋ ਗਿਆ ਤੇ ਪ੍ਰਮਾਤਮਾ ਦੇ ਹੁਕਮ ਨਾਲ ਉਨ੍ਹਾਂ ਨੂੰ ਬਾਦਸ਼ਾਹੀ ਮਿਲ ਗਈ। ੧੭੭।

ਬਿਦਿਹਸਾਕੀਯਾਸਾਗਰੇਸਬਜ਼ਆਬ॥ ਕਿਬੰਰੂੰਬਿਅਫਤਾਦਪਰਦਹਨਿਕਾਬ॥੧੭੮॥

ਹੇ ਸਾਕੀ! ਮੈਨੂੰ ਸਬਜ਼ ਰੰਗ ਦੀ ਨਾਮ ਰੂਪੀ ਸ਼ਰਾਬ ਦਾ ਕਟੋਰਾ ਦੇ ਜੋ ਇਸ ਨਾਲ ਦਵੈਤ ਰੂਪੀ ਪੜਦਾ ਮੇਰੀਆਂ ਅੱਖਾਂ ਅਗੋਂ ਦੂਰ ਹੋ ਜਾਵੇ। ੧੭੮।

ਬਿਦਹ ਸਾਕੀਯਾ ਸਬਜ਼ਰੰਗੇਫਿਰੰਗ ॥ ਕਿਵਕਤੇਬਕਾਰਸਤਅਜ਼ਰੋਜ ਜੰਗ॥੧੭੯॥

ਹੇ ਸਾਕੀ! ਮੈਨੂੰ ਫਿਰੰਗੀ ਪਿਆਲਾ ਦੇ ਜੋ ਜੁਧ ਵਿਚ ਕੰਮ ਆਵੇ। ੧੭੯।

## ੧੧ ਕਥਾ

ੴ ਸ੍ਰੀ ਵਾਹਿਗੁਰੂ ਜੀ ਕੀ ਫਤਹ॥

ਤੁਈ ਦਸਤਗੀਰ ਅਸਤ ਬਰਮਾਂਦਗਾਂ॥ ਤੁਈਂ ਕਾਰਸਾਜ਼ ਅਸਤ ਬੇਚਾਰਗਾਂ॥੧॥

ਹੇ ਸਤਿਗੁਰੂ ਤੂਹੀਂ ਗਰੀਬਾਂ ਦਾ ਸਹਾਰਾ ਹੈਂ ਅਤੇ ਤੂਹੀਂ ਨਿਮਾਣਿਆਂ ਦਾ ਕਾਰਜ ਰਾਸ ਕਰਨ ਵਾਲਾ ਹੈਂ।੧।

ਸ਼ਹਨਸ਼ਾਹ ਬਖਸ਼ਿੰਦ ਏ ਬੇਨਿਆਜ਼॥ ਜ਼ਿਮੀਨੋ ਜ਼ਮਾਂਰਾਂ ਤੁਈ ਕਾਰਸਾਜ਼॥੨॥

ਤੂੰ ਸ਼ਾਹਾਂ ਦਾ ਸ਼ਾਹ, ਬਖਸ਼ਨ ਵਾਲਾ ਬੇਪ੍ਰਵਾਹ ਹੈਂ ਅਤੇ ਧਰਤੀ ਅਕਾਸ਼ ਦੀ ਉਤਪਤੀ ਤੈਥੋਂ ਹੀ ਹੈ।੨।

ਹਕਾਯਤ ਸੁਨੀਦੇਮ ਸ਼ਾਹੇ ਕਲਿੰਜਰ॥ ਕੁਨਾਨੀਦਯਕਦਰ ਚੁ ਅਜ਼ਕੋਹ ਮੰਜਰ॥੩॥

ਕਲੰਦਰਾਂ ਦੇ ਬਾਦਸ਼ਾਹ ਦੀ ਕਹਾਣੀ ਸੁਣੀ ਹੈ। ਜੋ ਉਸਨੇ ਇਕ ਪਹਾੜ ਜਿਡਾ ਦਰਵਾਜ਼ਾ ਬਣਾਇਆ ਸੀ।੩।

ਯਕੇ ਪਿਸਰ ਉਬੂਦਹੁਸਨਲ ਜਮਾਲ॥ਕਿਲਾਇਕ ਜਹਾਂਬੂਦਅਜ਼ਮੁਲਕਮਾਲ॥੪॥

ਉਸਦਾ ਇਕ ਪੁਤ੍ਰ ਸੀ ਜੋ ਅਤੀ ਸੁੰਦ੍ਰ ਅਤੇ ਸੰਸਾਰ ਵਿਖੇ ਲਾਇਕ ਅਤੇ ਧਨੀ ਸੀ।੪।

ਯਕੇ ਸ਼ਾਹਓ ਜਾਇ ਦੁਖਤਰ ਅਜ਼ੋ॥ ਕਿ ਦੀਗਰ ਨਜ਼ਨਬੂਦ ਸਮਨਬਰ ਕਜ਼ੋ॥੫॥

ਉਥੇ ਹੀ ਇਕ ਸ਼ਾਹੂਕਾਰ ਸੀ ਜਿਸ ਦੀ ਇਕ ਪੁਤ੍ਰੀ ਚੰਬੇ ਦੇ ਫੁਲ ਵਰਗੀ ਸੁੰਦ੍ਰ ਸੀ ਅਤੇ ਉਸ ਜੇਹੀ ਹੋਰ ਕੋਈ ਨਾ ਸੀ।੫।

ਵਜ਼ਾਂ ਦੁਖਤਰੇ ਸ਼ਾਹਆਂ ਪਿਸ਼ਰ ਸ਼ਾਹ॥ਸ਼ੁਦਆਸ਼ੁਫਤਹ ਬਰਵੇ ਚੁਬਰਸ਼ਮਸ਼ਮਾਹ॥੬॥

ਓਹ ਬਾਦਸ਼ਾਹ ਦਾ ਪੁਤ੍ਰ ਤੇ ਸ਼ਾਹੂਕਾਰ ਦੀ ਪੁਤ੍ਰੀ ਦਾ ਪ੍ਰਸਪਰ ਐਉਂ ਪ੍ਰੇਮ ਹੋਗਿਆ ਜਿਵੇਂ ਸੂਰਜ ਤੇ ਚੰਨ ਦਾ।੬।

ਬਿਗੋਯਦਕਿ ਏਸ਼ਾਹ ਮਾਰਾ ਬਿਕੁਨ॥ ਕਿ ਦਹਸ਼ਤ ਕਸੇਸਰਦਦੀਗਰਮਕੁਨ॥੭॥

ਕਹਿਨ ਲਗੀ:-"ਹੇ ਸ਼ਹਿਜ਼ਾਦੇ ਮੈਨੂੰ ਵਰ ਲੈ ਅਤੇ ਇਸ ਵਿਚ ਕਿਸੇ ਦਾ ਭੈ ਨਾ ਰੱਖ।੭।

ਸ਼ੁਨੀਦਮ ਕਿ ਦਰ ਸ਼ਾਹ ਹਿੰਦੋਸਤਾਂ॥ ਕਿ ਨਾਮੇ ਵਜ਼ਾਂ ਸੇਰ ਸ਼ਾਹੇ ਵਜ਼ਾਂ॥੮॥

ਕਹਿਨ ਲਗਾ:-ਕਿ ਹਿੰਦੋਸਤਾਨ ਵਿਚ ਸ਼ੇਰ ਸ਼ਾਹ ਨਾਮੇ ਬਾਦਸ਼ਾਹ ਸੀ'।੮।

ਚੁਨਾਨਸਤ ਦਸਤੂਰ ਮੁਲਕੇ ਖ਼ੁਦਾ॥ ਬ ਯਕ ਦਾਨਹ ਸਦ ਦਾਨਹਰੇਜ਼ਦ ਜੁਦਾ॥੯॥

ਰੱਬ ਦੇ ਉਸ ਦੇਸ ਵਿਚ ਇਹ ਦਸਤੂਰ ਸੀ, ਜੋ ਇਕ ਦਾਣੇ ਦੇ ਬਦਲੇ ਸੌ ਦਾਣੇ ਦੇਂਦਾ ਸੀ।੯।

ਬਿਗੀਰੰਦ ਸ਼ਾਹੀਂ ਬਿ ਅਫਤਾਦ ਤੁਰਗ॥ ਬਪੇਸ਼ੇਗੁਰੇਜ਼ਦ ਚੁਅਜ਼ਬਾਜ਼ਮੁਰਗ॥੧੦॥

(ਉਹ ਦੁਸ਼ਮਨਾਂ ਨੂੰ ਇੰਜ ਪੈਂਦਾ ਸੀ) ਜਿਵੇਂ ਬੇਹਰੀ ਕੂੰਜ ਨੂੰ ਪੈਂਦੀ ਹੈ। (ਅਤੇ ਉਸ ਅਗੋਂ ਦੁਸ਼ਮਨ ਇੰਜ ਭੱਜਦੇ ਸਨ) ਜਿਵੇਂ ਬਾਜ ਅਗੋਂ ਦੂਜੇ ਜਨੌਰ ਭੱਜ ਜਾਂਦੇ ਹਨ।੧੦।

ਬਿਗੀਰਦ ਅਜ਼ੋ ਹਰਦੁਅਸਪੇਕਲਾਂ ॥ ਕਿਮੁਲਕੇ ਅਰਾਕਸ਼ ਬਿਆਮਦ ਅਜ਼ਾਂ॥੧੧॥

ਕਹਿਣ ਲਗਾਃ–ਜੋ ਉਸਨੇ ਦੋ ਵਡੇ ਘੋੜੇ ਖਰੀਦੇ ਹਨ । ਜੇਹੜੇ ਇਰਾਕ ਦੇ ਮੁਲਕੋਂ ਆਏ ਸਨ । ੧੧ ।

ਬਿਬਖਸ਼ੀਦ ਓਰਾਬਸੇਜ਼ਰਦ ਫੀਲ ॥ ਕਿਬੇਰੂੰ ਬਿਯਾਵੁਰਦ ਦਰਯਾਇਨੀਲ ॥੧੨॥

(ਲਿਆਉਣ ਵਾਲੇ ਨੂੰ) ਉਸ ਬਾਦਸ਼ਾਹ ਨੇ ਸੋਨੇ ਦੇ ਲੱਦੇ ਹੋਏ ਦੋ ਹਾਥੀ ਦਿਤੇ ਕਿਉਂ ਜੋ ਉਹ ਦਰਿਆ ਨੀਲ ਦੇ ਪਾਸਿਉਂ ਲਿਆਏ ਸਨ । ੧੨ ।

ਯਕੇਨਾਮ ਰਾਂਹੋ ਸੁਰਾਂਹੋ ਦਿਗਰ ॥ ਚੁਆਹੂਏ ਕਲਾਂ ਪਾਇ ਅਜ਼ੀਮੇ ਦੁਨਰ ॥੧੩॥

ਉਨ੍ਹਾਂ ਵਿਚੋਂ ਇਕ ਦਾ ਨਾਮ 'ਰਾਹੋ' ਅਤੇ ਦੂਜੇ ਦਾ 'ਸਰਾਹੋ' ਹੈ ਅਤੇ ਉਨ੍ਹਾਂ ਘੋੜਿਆਂ ਦੇ ਪੈਰ ਵੱਡੇ ਹਰਨ ਦੇ ਪੈਰਾਂ ਵਰਗੇ ਸਨ । ੧੩ ।

ਅਗਰ ਅਸਪ ਹਰਦੋ ਅਜ਼ੀਮੇਦਿਹਦ ॥ ਵਜ਼ਾਂਪਸਤੁਰਾ ਖਾਨਹ ਬਾਨੂੰ ਕੁਨਦ ॥੧੪॥

ਜੇਕਰ ਉਹ ਦੋਵੇਂ ਘੋੜੇ ਲੈ ਆਵੇਂ ਤਾਂ ਫਿਰ ਮੈਂ ਤੈਨੂੰ ਆਪਣੀ ਇਸਤ੍ਰੀ ਸਜਾ ਲਵਾਂਗਾ । ੧੪ ।

ਸ਼ੁਨੀਦੀ ਸੁਖਨ ਰਾ ਹਮੀਸ਼ੁਦ ਰਵਾਂ ॥ ਬਯਾਮਦ ਬਰਸ਼ਹਰ ਹਿੰਦੋਸਤਾਂ ॥ ੧੫ ॥

ਗਲ ਸੁਣਦਿਆਂ ਹੀ ਤੁਰ ਪਈ ਅਤੇ ਹਿੰਦੁਸਤਾਨ ਦੇ ਸ਼ਹਿਰ ਵਿਖੇ ਆਈ । ੧੫ ।

ਨਿਸਸ਼ਤੰਦ ਬਰਰੋਦ ਜਮਨਾ ਬਆਬ॥ਬਿ ਖੁਰਦੰਦਬਾਦਹਵਖੁਰਦਨ ਕਬਾਬ॥੧੬॥

ਦਰਿਆ ਜਮਨਾ ਦੇ ਕੰਢੇ ਜਾ ਬੈਠੀ, ਸ਼ਰਾਬ ਪੀਤੀ ਤੇ ਮਾਸ ਖਾਧਾ ।੧੬।

ਪਸੋਦੋ ਬਰਾਮਦ ਸ਼ਬੇ ਚੂੰ ਸਿਆਹ ॥ ਰਵਾਂ ਕਰਦ ਆਬਸ਼ ਬਸੇ ਪੁਸ਼ਤ ਕਾਹ॥੧੭॥

ਜਦੋਂ ਕਾਲੀ ਰਾਤ ਦਾ ਪਹਿਰਾ ਆਇਆ (ਅੱਧੀ ਰਾਤ) ਤਾਂ ਉਸ ਨੇ ਘਾਹ ਦੇ ਪੂਲੇ ਪਾਣੀ ਵਿਚ ਰੋੜ੍ਹਨੇ ਸ਼ੁਰੂ ਕੀਤੇ । ੧੭ ।

ਬਿ ਦੀਦੰਦ ਓਰਾ ਬਸੇ ਪਾਸਬਾਂ ॥ ਬ ਤੁੰਦੀ ਦਰਾਮਦ ਬਤਾਬਸ਼ ਹੁਮਾਂ ॥ ੧੮ ॥

ਬਹੁਤ ਸਾਰਿਆਂ ਪਹਿਰੇਦਾਰਾਂ ਨੇ ਉਹਨਾਂ(ਘਾਹ ਦੇ ਪੂਲਿਆਂ ਨੂੰ) ਵੇਖਿਆ ਅਤੇ ਬੜੇ ਗੁਸੇ ਵਿਚ ਆਏ । ੧੮ ।

ਬਸੇ ਬਰਵੇ ਬੰਦੂਕ ਬਾਰਾਂ ਕੁਨਦ ॥ ਚੁਬਾ ਬਰਕ ਅਬਰਸ਼ ਬਹਾਰਾਂ ਕੁਨਦ ॥ ੧੯॥

ਉਨ੍ਹਾਂ ਪਰ ਗੋਲੀਆਂ ਚਲਾਈਆਂ ਜੋ ਬਿਜਲੀ ਦੀ ਨਿਆਈਂ ਸਨ । ੧੯ ।

ਹਮੀਂਵਜਹਕਰਦੰਦਦੁਸੇਚਾਰ ਬਾਰ॥ਹਮਆਖਰਕੁਨਦਖਾਬਖੁਫਤਇਖਤਿਯਾਰ॥੨੦।

ਉਹ ਦੋ ਚਾਰ ਵਾਰ ਇਸੇ ਤਰ੍ਹਾਂ ਕਰਕੇ, ਗਾੜ੍ਹੀ ਨੀਂਦੇ ਸੌਂ ਗਏ । ੨੦ ।

ਬਿਦਾਨਦ ਕਿਖੁਫਤਹ ਸ਼ਵਦਪਾਸਬਾਂ ॥ਬਪਜਮੁਰਦਹਸ਼ੁਦਹਮਚੁਜ਼ਖਮੇਯਲਾਂ॥੨੧॥

ਜਦੋਂ ਵੇਖਿਆ ਕਿ ਸਿਪਾਹੀ ਸੌਂ ਗਏ ਹਨ ਅਤੇ ਲੜਾਈ ਦੇ ਜ਼ਖਮੀ ਸਿਪਾ-ਹੀਆਂ ਵਾਂਗੂੰ ਥੱਕੇ ਟੁਟੇ ਪਏ ਹਨ । ੨੧ ।

ਰਵਾਂ ਕਰਦ ਓਜਾ ਬਿਆਮਦ ਅਜ਼ਾਂ ॥ ਕਿਬੁਨਗਾਹ ਅਜ਼ਸ਼ਾਹ ਕਰਖੇ ਗਿਰਾਂ॥੨੨।

ਉਥੋਂ ਤੁਰ ਪਈ ਅਤੇ ਬਾਦਸ਼ਾਹ ਦੀ ਭਾਰੀ ਅਟਾਰੀ ਪਾਸ ਆ ਗਈ।੨੨।

ਘੜੀਰਾ ਬਕੋਬਦ ਘਰੀਆ ਘੜਿਆਰ ॥ ਵਜ਼ਾਂਮੇਖ ਕੋਬਦ ਬਪੁਸ਼ਤੇਦਿਵਾਰ॥੨੩॥

ਜਿਵੇਂ ਘੜਿਆਲੀ ਘੜਿਆਲ ਵਜਾਉਂਦਾ ਸੀ ਉਸ ਤਰ੍ਹਾਂ ਹੀ ਉਹ ਕੰਧ ਵਿਚ ਮੇਖਾਂ ਠੋਕਦੀ ਜਾਂਦੀ ਸੀ । ੨੩ ।

ਚੂਨਾਂ ਤਾਂ ਬਰਾਮਦਦਿਵਾਰੇ ਅਜ਼ੀਮ ॥ ਦੁਅਸਪਸ਼ ਨਜ਼ਰ ਕਰਦਹੁਕਮੇਕਰੀਮ॥੨੪॥

ਇਸ ਤਰ੍ਹਾਂ ਉਹ ਵਡੀ ਕੰਧ ਤਕ ਪਹੁੰਚ ਗਈ ਅਤੇ ਰੱਬ ਦੇ ਹੁਕਮ ਨਾਲ ਘੋੜਿਆਂ ਤੇ ਨਜ਼ਰ ਕੀਤੀ । ੨੪ ।

ਯਕੇ ਰਾ ਬਿਜ਼ਦ ਤਾ ਅਜ਼ੋ ਨੀਮ ਕਰਦ ॥ ਦਰੋਪਾਸਬਾਨੀ ਬਰਜਨੀਮਕਰਦ॥੨੫॥

ਇਕ ਪਹਿਰੇਦਾਰ ਨੂੰ ਅਜੇਹੀ ਤਲਵਾਰ ਮਾਰੀ ਜੋ ਉਸ ਦੇ ਦੋ ਟੋਟੇ ਕਰ ਦਿਤੇ । ੨੫ ।

ਦਿਗਰਰਾ ਬਿਜ਼ਦਤਾਂਜੁਦਾਗਸ਼ਤਸਰ॥ ਸਿਅਮਰਾ ਬਕੁਸ਼ਤਨ ਸ਼ਵਦਖੂੰਨਤਰ॥੨੬॥

ਦੂਜੇ ਨੂੰ ਮਾਰਕੇ ਉਸਦਾ ਸਿਰ ਵੱਖ ਕਰ ਦਿਤਾ । ਤੀਜੇ ਨੂੰ ਮਾਰਕੇ ਲਹੂ ਲੁਹਾਨ ਕੀਤਾ । ੨੬ ।

ਚੁਅਮਰਾ ਜੁਦਾਕਰਦ ਪੰਜਮਬਕੁਸ਼ਤ॥ਸ਼ਸ਼ਮਰਾ ਬਿ ਕੁਸ਼ਤੰਦ ਜਮਧਾਰਮੁਸ਼ਤ॥੨੭॥

ਚੌਥੇ ਨੂੰ ਅਤੇ ਪੰਜਵੇਂ ਨੂੰ ਜਾਨੋਂ ਮੁਕਾਇਆ ਅਤੇ ਕਟਾਰ ਹਥ ਵਿਚ ਲੈਂਕੇ ਛੇਵੇਂ ਦੇ ਪ੍ਰਾਨ ਭੀ ਕੱਢ ਦਿਤੇ । ੨੭ ।

ਸ਼ਸ਼ਮਚੌਕਅਸ਼ ਕੁਸ਼ਤ ਆਮਦ ਅਜ਼ਾਂ॥ਕਿ ਹਫਤਮ ਗਿਰਾਂ ਬੂਦ ਚੌਕੀ ਗਿਰਾਂ॥੨੮॥

ਛੇਵੇਂ ਚੌਕੀਦਾਰ ਨੂੰ ਮਾਰਕੇ ਉਥੋਂ ਚਲੀ ਅਤੇ ਸਤਵੀਂ ਚੌਕੀ ਜੋਕਿ ਬੜੀ ਭਾਰੀ ਸੀ, ਉਥੇ ਪੁਜੀ । ੨੮ ।

ਕਿਹਫਤਮਹਮੀਂ ਕੁਸ਼ਤਜ਼ਖਮੇਅਜ਼ੀਮ॥ਕਿ ਦਸਤਸ਼ਕੁਨਦਅਸਪਹੁਕਮੇਕਰੀਮ॥੨੯॥

ਸਤਵੇਂ ਨੂੰ ਵੀ ਇਕ ਭਾਰੀ ਫੱਟ ਨਾਲ ਮਾਰ ਦਿਤਾ, ਫੇਰ ਰੱਬ ਦੇ ਹੁਕਮ ਨਾਲ ਘੋੜੇ ਨੂੰ ਹੱਥ ਪਾਇਆ । ੨੯ ।

ਚੁਨਾਂਤਾਜ਼ੀਯਾਨਹ ਬਿਜ਼ਦ ਤੇਜ਼ੀਅਸ਼॥ਕਿਬਾਲਾ ਬਰਾਮਦ ਬਜਮਨ ਅੰਦਰਸ਼॥੩੦।

ਘੋੜੇ ਨੂੰ ਅਜਿਹਾ ਛਾਂਟਾ ਮਾਰਿਆ ਜੋ ਕੰਧ ਤੋਂ ਟੱਪ ਕੇ ਜਮਨਾ ਵਿਚ ਜਾ ਪਿਆ । ੩੦ ।

ਵ ਗਸ਼ਤਨ ਦਰ ਆਬੇ ਬਬੇਰੂੰ ਅਜ਼ਾਂ ॥ ਕਿ ਹੈਰਤ ਬਿਮਾਦੰਦ ਸ਼ਾਹੇਜਹਾਂ ॥ ੩੧ ॥

ਪਾਣੀ ਵਿਚ ਵੜਦਿਆਂ ਹੀ ਦਰਿਆ ਚੋਂ ਬਾਹਰ ਨਿਕਲ ਗਿਆ ਅਤੇ ਬਾਦਸ਼ਾ ਹੈਰਾਨ ਰਹਿ ਗਿਆ । ੩੧ ।

ਕਿਦੰਦਾਂ ਖੁਰਦ ਦਸਤ ਅਜ਼ ਸ਼ੇਰ ਸ਼ਾਹ॥ਬਹੈਰਤ ਹਮੀਂਰਫਤ ਆਲਮਪਨਾਹ॥੩੨॥

ਬਾਦਸ਼ਾਹ ਨੇ ਪੰਜੇ ਉਂਗਲਾਂ ਮੂੰਹ ਵਿਚ ਪਾ ਲਈਆਂ ਅਤੇ ਹੱਕਾ ਬੱਕਾ ਰਹਿ ਗਿਆ। ੩੨ ।

ਕਿ ਮਾਰਾ ਕੁਜਾਂ ਬੁਰਦ ਅਸਪੇ ਅਜ਼ੀਮ॥ ਬ ਬਖਸ਼ੀਦਓ ਹਮਚੁ ਕਸਮੇਕਰੀਮ॥੩੩॥

ਜੋ ਮੇਰੇ ਐਡੇ ਵੱਡੇ ਘੋੜੇ ਕੌਣ ਲੈ ਗਿਆ, ਮੈਨੂੰ ਰੱਬ ਦੀ ਕਸਮ ਜੇ ਉਹ ਮੈਨੂੰ ਮਿਲ ਪਵੇ ਤਾਂ ਮੈਂ ਉਸ ਨੂੰ ਬਖਸ਼ ਦੇਵਾਂ । ੩੩ ।

ਦਰੇਗ਼ਾ ਅਗਰ ਰੂਇਓ ਦੀਦਮੇ ॥ ਬਸਦ ਗੰਜ ਸਰਬਸ਼ਤਹ ਬਖ਼ਸ਼ੀਦਮੇ ॥ ੩੪ ॥

ਹਾਏ ! ਜੇ ਮੈਂ ਉਸਨੂੰ ਵੇਖ ਲਵਾਂ, ਤਾਂ ਉਸ ਨੂੰ ਸੈਂਕੜੇ ਮੂੰਹੋਂ ਮੂੰਹ ਭਰੇ ਖ਼ਜ਼ਾਨੇ ਬਖਸ਼ ਦਿਆਂ । ੩੪ ।

ਕਿ ਹੈਫਸਤ ਗਰਦੀਦ ਏ ਯਾਫਤਮ॥ਬਜਾਇਦਿਗਰ ਦਿਲ ਨ ਜ਼ੋ ਤਾਫਤਮ॥੩੫॥

ਅਫਸੋਸ ! ਜੇ ਉਸਨੂੰ ਮੈਂ ਵੇਖਦਾ ਤਾਂ ਕਦੀ ਵੀ ਉਸਤੇ ਗੁਸਾ ਨਾ ਕਰਦਾ॥੩੫।

ਕਿਦੀਦਾਰ ਬਖਸ਼ਦ ਅਗਰ ਓਮਰਾ॥ਕਿਸਦਗੰਜ ਸਰਬਸਤਹ ਬਖਸ਼ਮਵਰਾ॥੩੬॥
ਅਗਰ ਉਹ ਮੈਨੂੰ ਦਰਸ਼ਨ ਦੇਵੇ ਤਾਂ ਉਸਨੂੰ ਸੌ ਭਰੇਖਜ਼ਾਨੇ ਬਖਸ਼ਦੇਵਾਂ॥੩੬
ਚੁਸ਼ੁਹਰਤ ਕੁਨਾਨੀਦ ਸ਼ਹਰ ਅੰਦਰੂੰ॥ ਬਿਬਖਸ਼ੀਦ ਮਨ ਖੂੰਨਅਜ਼ ਖੁਆਰਖੂੰ॥੩੭॥
ਜਦ ਇਹ ਗਲ ਸਾਰੇ ਸ਼ਹਿਰ ਵਿਚ ਮਸ਼ਹੂਰ ਕਰ ਦਿਤੀ, ਤਾਂ ਜੋ ਮੈਂ ਉਸ ਦਾ ਖੂਨ ਬਖਸ਼ ਦੇਵਾਂਗਾ। ੩੭।
ਬਿਬਸਤੰਦ ਦਸਤਾਰ ਅਜ਼ ਜਾਮ ਜ਼ਰ॥ਬਪੇਸ਼ੇ ਸ਼ਾਹ ਆਮਦ ਚੁਜ਼ਰਰੀਸਿਪਰ॥੩੮॥
ਤਾਂ ਉਸਨੇ ਸੁਨਹਿਰੀ ਪੱਗ ਬੰਨੀ ਅਤੇ ਸੋਨੇ ਦੀ ਢਾਲ (ਸੂਰਜ) ਵਾਂਙੂ ਬਾਦਸ਼ਾਹ ਦੇ ਸਾਹਮਣੇ ਆਈ। ੩੮।
ਬਗੋਯਦ ਕਿ ਸ਼ੇਰ ਅਫਕਨੋ ਸ਼ੇਰ ਸ਼ਾਹ॥ਕਿਅਜ਼ ਰਾਹਰਾਮਨ ਬਿਣੁਰਦੰਦਰਾਹ॥੩੯॥
ਹੇ ਸ਼ੇਰਾਂ ਦੇ ਸ਼ਕਾਰੀ ਸ਼ੇਰ ਸ਼ਾਹ, ਕਿ ਮੈਂ ਰਾਹੇ ਨੂੰ ਇਸ ਤਰਾਂ ਲੈ ਗਈ ਹਾਂ। ੩੯।
ਅਜਬਾਂਮਦ ਸਾਹਿਬਖਿਰਦਈਂ ਜਵਾਬ॥ਦਿਗਰਬਾਰਗੋਯਦ ਕਿਬਰਵੇਸਵਾਬ॥੪੦॥
ਉਹ ਵਿਦਵਾਨ ਬਾਦਸ਼ਾਹ ਇਸ ਉਤ੍ਰ ਪਰ ਦੰਗ ਰਹਿ ਗਿਆ ਅਤੇ ਬੜੇ ਚੰਗੇ ਤਰੀਕੇ ਨਾਲ ਇਉਂ ਕਹਿਆ। ੪੦।
ਕਿਨਕਲਸ਼ ਨਮਾਈਂ ਮਰਾਸ਼ੇਰ ਤਨ ॥ਬ ਵਜਹੇ ਚਿਰਾਬੁਰਦ ਅਸਪੇਕੁਹਨ ॥੪੧॥
ਹੇ ਸ਼ੇਰ ਦੇ ਸਰੀਰ ਵਾਲੇ ਜੋ ਮੈਨੂੰ ਉਸ ਦੀ ਨਕਲ ਲਾਹਕੇ ਦੱਸ ਜੋ ਤੂੰ ਪਹਿਲਾ ਘੋੜਾ ਕਿਵੇਂ ਲੈ ਗਿਆ? ੪੧।
ਨਸ਼ਸਤੰਦਅਜ਼ਾਵਜਹੇਬਰਰੋਦਆਬ॥ਬਿਖੁਰਦੰਦ ਬਾਦਹਬਿਖੁਰਦੰਦਕਬਾਬ ॥੪੨॥
ਉਸੇਤਰ੍ਹਾਂ ਹੀ ਦਰਿਆ ਦੇ ਕੰਡੇ ਜਾ ਬੈਠੀ,ਸ਼ਰਾਬ ਪੀਤੀ ਤੇ ਮਾਸਖਾਧਾ॥੪੨।
ਰਵਾਂਕਰਦ ਅਵਲ ਬਸਿਪੁਸ਼ਤਕਾਹ॥ਦਗਾਮੇ ਦਿਹਦ ਪਾਸਬਾਨਾਂਨ ਸ਼ਾਹ ॥ ੪੩ ॥
ਅਤੇ ਪਹਿਲਾਂ ਬਹੁਤ ਸਾਰੇ ਘਾਹ ਦੇ ਪੂਲੇ ਪਾਣੀ ਵਿਚ ਰੋੜੇ ਅਤੇ ਇਸਤ੍ਰਾਂ ਸ਼ਾਹੀ ਪਹਿਰੂ ਸਪਾਹੀਆਂ ਨੂੰ ਧੋਖਾ ਦੇਂਦੀ ਰਹੀ। ੪੩।
ਵਜ਼ਾਂ ਪਸ ਬਕੋਸ਼ਸ਼ ਕਨਾਨੀਦਲਖਤ॥ਬਪੈਰਸ਼ਦਰਾਮਦ ਜ਼ਿਦਰੀਯਾਇਸਖਤ॥੪੪।
ਇਸਤੋਂ ਪਿਛੋਂ ਥੋੜੀ ਜੇਹੀ ਕੋਸ਼ਿਸ਼ ਕੀਤੀ ਤੇ ਤਰਕੇ ਰੋੜੂ ਦਰਿਆ ਲੰਘ ਗਈ। ੪੪।
ਵਜ਼ਾਂ ਪਸਕੁਨਾਨੀਦਓ ਕਰਦਹਸ਼ੁਦ ॥ਬਦੀਦਸ਼ਅਜੋਸ਼ਾਹ ਪਯਮੁਰਦਹ ਸ਼ੁਦ॥੪੫॥
ਇਸਤੋਂ ਪਿਛੋਂ ਪਹਿਲੀ ਕਾਰਵਾਈ ਕੀਤੀ, ਬਾਦਸ਼ਾਹ ਇਸਨੂੰ ਵੇਖਕੇ ਪੀਲਾ ਪੈ ਗਿਆ।੪੫।
ਘੜੀਯਕ ਬਿਮਾਦੰਦ ਗੁਰੂਬਆਫਤਾਬ॥ਵਜ਼ਾਂਜਾਬਿਆਮਦਕੁਸ਼ਾਇਦਤਨਾਬ॥੪੬॥
ਸੂਰਜ ਅਸਤਨ ਵਿਚ ਥੋੜਾ ਚਿਰ ਬਾਕੀ ਸੀ ਜਦ ਉਹ ਉਥੇ ਆ ਗਈ ਤੇ ਰਸੀਆਂ ਖੋਲੀਆਂ। ੪੬।
ਲਗਾਮਸ਼ ਬਿਦਾਦੰਦਸੁਾਰੇਸ਼ੁਦਸਤ॥ਬਿਜ਼ਦਤਾਜ਼ੀਆਨਹਚੁਅਫਰੀਤਮਸਤ॥੪੭॥
ਘੋੜੇ ਨੂੰ ਲਗਾਮ ਦਿਤੀ, ਸੁਵਾਰ ਹੋ ਗਈ ਅਤੇ ਉਸਨੂੰ ਮਸਤ ਦੇਵ ਦੀ ਨਿਆਈਂ ਛਾਂਟਾ ਮਾਰਿਆ। ੪੭।
ਚੁਨਾਂਅਸਪ ਖੇਜ਼ੀਦਬਰਤਰਜ਼ਿਸ਼ਾਹ॥ਜ਼ਿਬਾਲਾਬਿਜ਼ਾਮਦਬਦਰੀਯਾਇਗਾਹ॥੪੮।
ਬਾਦਸ਼ਾਹ ਦੇ ਉਪਰ ਦੀ ਘੋੜੇ ਨੇ ਅਜੇਹੀ ਛਾਲ ਮਾਰੀ ਜੋ ਕੰਧ ਦੇ ਉਪਰ

ਦੀ ਦਰਿਆ ਵਿਚ ਆ ਪਿਆ। ੪੮।

ਕਿਪਾਰਸ ਹਮੀਂਗਸ਼ਤ ਹੁਕਮੇਕਰੀਮ॥ਬਪੈਰਸ਼ਦਰਾਮਦਕਿਦਰੀਯਾਅਜ਼ੀਮ॥੪੯॥

ਰੱਬ ਦੇ ਹੁਕਮ ਨਾਲ ਉਸ ਵੱਡੇ ਦਰਿਆ ਤੋਂ ਤਰਕੇ ਪਾਰ ਆ ਗਈ।੪੯।

ਫਰੋਆਮਦਅਜ਼ਅਸਪਕਰਦਸ਼ਸਲਾਮ ॥ ਬਿਗੋਯਦਸੁਖ਼ਨਸ਼ਾਹਅਰਬੀਕਲਾਮ।੫੦।

ਘੋੜੇ ਤੋਂ ਉਤਰ ਆਈ ਅਤੇ ਬਾਦਸ਼ਾਹ ਨੂੰ ਸਲਾਮ ਕੀਤਾ। ਬਾਦਸ਼ਾਹ ਨਾਲ ਅਰਬੀ ਬੋਲੀ ਵਿਚ ਗਲਾਂ ਕੀਤੀਆਂ। ੫੦।

ਤੁਅਕਲਸ਼ ਚਰਾਗ਼ਸ਼ਤ ਏਸ਼ਹਨਸ਼ਾਹ॥ਕਿਮਾਰਾਹਬੁਰਦਨਤੁ ਦਾਦਨਸੁਰਾਹ॥੫੧॥

ਹੇ ਬਾਦਸ਼ਾਹ, ਤੇਰੀ ਅਕਲ ਨੂੰ ਕੀ ਹੋ ਗਿਆ ਕਿ ਰਾਹੇ ਮੈਂ ਚੋਰੀ ਲੈ ਗਇਆ ਅਤੇ ਸਰਾਹੇ ਤੂੰ ਆਪ ਦੇ ਦਿਤਾ।੫੧।

ਕਿਗੁਫਤਸ਼ ਚੁਨੀਂਤਾਰਵਾਂਕਰਦ ਰਖ਼ਸ਼॥ ਬਯਾਦਆਮਦੇ ਏਜ਼ਦੇਦਾਦਬਖਸ਼॥੫੨॥

ਇਹ ਕਹਿਕੇ–'ਘੋੜੇ ਨੂੰ ਅੱਡੀ ਲਾਈ ਅਤੇ ਪ੍ਰਮਾਤਮਾਂ ਨੂੰਯਾਦਕੀਤਾ।੫੨।

ਬਿਅਫਤਾਦਪੁਸ਼ਤ ਅਸਪਹਾ ਬੇਸ਼ੁਮਾਰ॥ਕਿਓਰਾਨਹਮਬਰਕੁਨੰਦਸ਼ ਸਵਾਰ।੫੩॥

ਬੇਸ਼ੁਮਾਰ ਸੁਵਾਰਾਂ ਨੇ ਉਸਦਾ ਪਿਛਾ ਕੀਤਾ, ਲੇਕਨ ਉਹ ਉਸਨੂੰ ਨਾ ਮਿਲ ਸਕੇ। ੫੩।

ਬਿਜ਼ਦਮਰਦ ਦਸਤਾਰ ਹਾਪੇਸ਼ਸ਼ਾਹ॥ ਕਿਏਸ਼ਾਹ ਸ਼ਾਹਾਨ ਆਲਮ ਪਨਾਹ ॥੫੪॥

ਸੂਰਮਿਆਂ ਨੇ ਪੱਗਾਂ ਲਾਹਕੇ ਬਾਦਸ਼ਾਹ ਦੇ ਪੈਰਾਂ ਤੇ ਰਖੀਆਂ ਤੇ ਕਹਿਣ ਲਗੇ, ਹੇ ਬਾਦਸ਼ਾਹ, ਹੇ ਦੁਨੀਆਂ ਦੇ ਸਹਾਰੇ। ੫੪।

ਬਗੀਰਦ ਕਸੇਹਰਦੋ ਆਹੂ ਅਰਾਕ ॥ ਤੁਓਰਾਬਿਬਖ਼ਸ਼ੀਦਖ਼ੁਦਦਸਤਤਾਕ ॥੫੫॥

ਉਨ੍ਹਾਂ ਹਰਨਾਂ ਵਰਗਿਆਂ ਘੋੜਿਆਂ ਨੂੰ ਕੌਣ ਫੜਦਾ ਜੋ ਤੁਸਾਂ ਆਪ ਆਪਣੇ ਹਥ ਨਾਲ ਘੋੜਾ ਬਖਸ਼ ਦਿਤਾ ਸੀ। ੫੫।

ਚਿਰਾ ਮੇ ਕੁਨਦ ਕਾਰਹਾ ਬੇਖ਼ੁਦੀ ॥ ਕਿ ਰਾਹਾ ਅਜ਼ੇ ਮਨ ਸੁਰਾਹਾ ਤੁਈ ॥ ੫੬ ॥

ਤੁਸੀਂ ਆਪ ਹੁਦਰੇ ਕੰਮ ਕਿਉਂ ਕਰਦੇ ਹੋ ਜੋ ਰਾਹੋ ਤਾਂ ਉਹ ਲੈ ਗਿਆ ਤੇ ਸਰਾਹੋ ਤੁਸਾਂ ਆਪ ਦੇ ਦਿਤਾ। ੫੬।

ਬਿਬੁਰਦਸ਼ ਅਜ਼ੋ ਅਸਪ ਹਰਦੋ ਅਜ਼ੀਮ॥ਵਯਾਰਾ ਬਿਬਖ਼ਸ਼ੀਦਹੁਕਮੇਕਰੀਮ॥੫੭॥

ਇਸਤ੍ਰਾਂ ਉਹ ਦੋਵੇਂ ਵਡੇ ਘੋੜੇ ਲੈ ਗਈ ਅਤੇ ਰੱਬਦੇ ਹੁਕਮ ਨਾਲ ਆਪਣੇ ਯਾਰ ਨੂੰ ਦੇ ਦਿਤੇ। ੫੭।

ਕਿਓਰਾ ਦਰਾਵੁਰਦ ਖ਼ਾਨਹ ਨਿਕਾਹ॥ਕਿ ਕੌਲੇਕੁਨਦਮੁਸਤਕੀਮਹੁਕਮਸ਼ਾਹ॥੫੮।

ਬਾਦਸ਼ਾਹ ਦੇ ਪੁਤਰ ਨੇ ਉਸ ਨੂੰ ਵਰ ਲਿਆ ਕਿਉਂ ਜੋ ਉਹ ਇਕਰਾਰ ਦਾ ਪੱਕਾ ਸੀ। ੫੮।

ਬਿਦਿਹ ਸਾਕੀਯਾ ਸਾਗਰੇ ਕੋਕਨਾਰ ॥ ਦਰੇਵਕਤਜੰਗਸ਼ ਬਿਯਾਮਦਬਕਾਰ॥੫੯॥

ਹੇ ਸਾਕੀ! ਪੋਸਤ ਦਾ ਪਿਆਲਾ ਦੇਹ, ਜੋ ਜੁਧ ਦੇ ਸਮੇਂ ਮੇਰੀ ਸਹਾਇਤਾ ਕਰੇ। ੫੯।

ਕਿਖ਼ੁਬਸਤ ਦਰਵਕਤ ਖਸੰਮ ਅਫਕਨੀ॥ਕਿ ਯਕਕਤਰਏ ਫੀਲਰਾਪੇ ਕੁਨੀਂ॥੬੦।

ਦੁਸ਼ਮਨਾਂ ਦੇ ਮਾਰਨ ਲਈ ਇਹ ਬੜਾ ਫਾਇਦੇਮੰਦ ਹੁੰਦਾ ਹੈ। ਇਸ ਦਾ ਇਕ ਕਤਰਾ ਛਕਕੇ ਹਾਥੀ ਦਾ ਪਿਛਾ ਕਰਨ ਦੀ ਤਾਕਤ ਆ ਜਾਂਦੀ ਹੈ। ੬੦।

# ੧੨ ਕਥਾ

ੴ ਸ੍ਰੀ ਵਾਹਿਗੁਰੂ ਜੀ ਕੀ ਫਤਹ॥

ਰਜ਼ਾ ਬਖ਼ਸ਼ ਬਖ਼ਸ਼ਿੰਦ ਏ ਬੇਸ਼ੁਮਾਰ॥ ਰਿਹਾਈ ਦਿਹੋ ਪਾਕ ਪਰਵਰਦਿਗਾਰ॥੧॥

ਵਾਹਿਗੁਰੂ ਭਾਣਾ ਵਰਤਾਉਣ ਵਾਲਾ, ਬੇਅੰਤ, ਦਾਤਾਰ, ਮੁਕਤੀ ਦਾਤਾ ਅਤੇ ਪ੍ਰਿਤਪਾਲਕ ਹੈ। ੧।

ਰਹੀਮੋ ਕਰੀਮੋ ਮਕੀਨੋਂ ਮਕਾਂ॥ ਅਜ਼ੀਮੋ ਫ਼ਹੀਮੋ ਜ਼ਮੀਨੋ ਜ਼ਮਾਂ॥੨॥

ਰਹਿਮ ਕਰਨ ਵਾਲਾ, ਬਖਸ਼ਣ ਵਾਲਾ, ਮਕਾਨ ਵਿਚ ਰਹਿਣ ਵਾਲਾ ਅਤੇ ਮਕਾਨ ਵੀ ਆਪੇ ਹੈ। ਉਹ ਸਭ ਤੋਂ ਵਡਾ ਅਤੇ ਸਭ ਤੋਂ ਦਨਾ ਹੈ। ਉਹ ਆਪੇ ਹੀ ਜ਼ਮੀਨ ਹੈ ਅਤੇ ਆਪੇ ਹੀ ਅਕਾਸ਼ ਹੈ। ੨।

ਸ਼ੁਨੀਦਮ ਸੁਖ਼ਨ ਕੋਹ ਕੈਬਰ ਅਜ਼ੀਮ॥ਕਿ ਅਫ਼ਗਾ ਯਕੇਬੂਦ ਓਜ਼ਾ ਰਹੀਮ॥੩॥

ਕਹਾਣੀ ਸੁਣਦੇ ਹਾਂ ਜੋ ਖੈਬਰ ਪਹਾੜ ਵਿਖੇ ਰਹੀਮ ਨਾਮੇ ਪਠਾਣ ਸੀ।੩।

ਯਕੇ ਬਾਨੂਏਬੂਦ ਓ ਹਮਚੁ ਮਾਹ॥ਕੁਨਦ ਦੀਦਨਸ਼ ਰਸ਼ਤਹ ਕਰਦਨਜ਼ਿਸ਼ਾਹ॥੪॥

ਉਸ ਦੀ ਇਕ ਚੰਦ੍ਰਮੁਖੀ ਇਕ ਇਸਤ੍ਰੀ ਸੀ ਜੋ ਆਪਣੇ ਦਿਦਾਰ ਨਾਲ ਬਾਦਸ਼ਾਹਾਂ ਨੂੰ ਫਾਹ ਲੈਂਦੀ ਸੀ। ੪।

ਬਅਬਰੂਚੁ ਅਬਰੇ ਬਹਾਰਾਂ ਕੁਨਦ॥ ਬਮਿਯਗਾਂ ਕੁਅਜ਼ ਤੀਰ ਬਾਰਾਂ ਕੁਨਦ॥੫॥

ਉਸ ਦੀਆਂ ਪਲਕਾਂ ਬਦਲ ਦੀ ਨਿਆਈਂ ਤੀਰਾਂ ਦਾ ਮੀਂਹ ਵਰਸਾਉਂਦੀਆਂ ਸਨ। ੫।

ਰੁਖੇਚੂੰ ਖਲਾਸੀ ਦਿਹਦ ਮਾਹਰਾ॥ ਬਹਾਰੇ ਗੁਲਿਸਤਾ ਦਿਹਦ ਸ਼ਾਹਰਾ॥੬॥

ਉਸ ਦੇ ਦਰਸ਼ਨਾਂ ਨਾਲ ਚੰਦ੍ਰਮਾਂ ਜੋ ਆਪ ਹੀ ਸੁੰਦਰਤਾ ਦਾ ਖਜ਼ਾਨਾ ਹੈਂ ਖੁਸ਼ੀ ਪ੍ਰਾਪਤ ਕਰਦਾ ਸੀ ਅਤੇ ਬਾਦਸ਼ਾਹ ਦਾ ਦਿਲ ਉਸ ਨੂੰ ਵੇਖਕੇ ਬਹਾਰ ਦੇ ਬਾਗ਼ ਵਾਂਗੂੰ ਖਿੜ ਪੈਂਦਾ ਸੀ। ੬।

ਬ ਅਬਰੂ ਕਮਾਨੇ ਸ਼ੁਦਹ ਨਾਜ਼ਨੀ॥ ਬ ਚਸ਼ਮਸ਼ ਜ਼ਨਦ ਕੈਬਰੇ ਕਹਰਗੀਂ॥੭॥

ਉਸ ਸੋਹਣੀ ਦੇ ਭਰਵਟੇ ਕਮਾਨ ਦੀ ਨਿਆਈਂ ਸਨ। ਜਦ ਓਹ ਅਖਾਂ ਦੇ ਕਟਾਖ ਕਰਦੀ ਸੀ ਤਾਂ ਕਹਿਰ ਦੇ ਬਾਣ ਆਸ਼ਕਾਂ ਨੂੰ ਮਾਰਦੀ ਸੀ। ੭।

ਬਮਸਤੀ ਦਿਹਦ ਹਮਚੁਨੀ ਰੂਯ ਮਸਤ॥ਗੁਲਿਸਤਾਂਕੁਨਦ ਬੂਮਸ਼ੇਰੀਦਹਦਸਤ॥੮॥

ਬੜੇ ਮਸਤ ਮੁਖੜੇ ਵਾਲੀ ਸੀ ਅਤੇ ਕਲਰੀ ਜੰਗਲ ਨੂੰ ਫੁਲਵਾੜੀ ਬਣਾ ਦਿੰਦੀ ਸੀ। ੮।

ਖ਼ੁਸ਼ੇ ਖ਼ੁਸ਼ ਜਮਾਲੋ ਕਮਾਲੋ ਹੁਸਨ॥ ਬਸੂਰਤ ਜਵਾਨਸਤ ਫਿਕਰੇ ਕੁਹਨ॥੯॥

ਬੜੀ ਸੁੰਦ੍ਰ ਸੀ, ਵੇਖਣ ਵਿਚ ਜਵਾਨ ਪਰ ਅਕਲ ਬ੍ਰਿਧਾਂ ਵਾਲੀ ਸੀ। ੯।

ਯਕੇ ਹਸਨਖਾਂ ਬੂਦ ਓ ਜਾਫ਼ਗਾਂ॥ ਬਦਾਨਸ਼ ਹਮੀਂ ਬੂਦ ਅਕਲਸ਼ ਜਵਾਂ॥੧੦॥

ਉਥੇ ਹੀ ਇਕ ਹਸਨ ਖਾਂ ਨਾਮ ਦਾ ਪਠਾਣ ਸੀ ਜੋ ਅਕਲ ਤੇ ਸ਼ਕਲ ਵਿਚ ਉਸੇ ਵਰਗਾ ਸੀ। ੧੦।

ਕੁਨਦ ਦੋਸਤੀ ਬਾਹਮੇ ਯਕ ਦਿਗਰ॥ਕਿ ਲੈਲੀ ਓ ਮਜਨੂੰਖ਼ਿਜਲ ਗਸ਼ਤਸਗ॥੧੧॥

ਦੋਹਾਂ ਦਾ ਪ੍ਰਸਪਰ ਪ੍ਰੇਮ ਹੋ ਗਿਆ ਜੋ ਲੈਲਾ ਮਜਨੂੰ ਵੇਖਕੇ ਸ਼ਰਮਾਂਦੇ ਸਨ। ੧੧।

ਚੁਬਾਯਕ ਦਿਗਰਹਮਚੁਨੀਗਸ਼ਤਮਸਤ॥ਚੁਪਾਂਅਜ਼ਰਕਾਬੋਇਨਾਂਰਫਤਦਸਤ॥੧੨॥

ਜਦ ਉਹ ਇਸ ਤਰਾਂ ਇਕ ਦੂਜੇ ਤੇ ਮੋਹਤ ਹੋ ਗਏ, ਪੈਰ ਰਕਾਬ ਚੋਂ ਤੇ ਵਾਗ ਹਥ ਵਿਚੋਂ ਨਿਕਲ ਗਈ। ੧੨।

ਤਲਬ ਕਰਦ ਓ ਖਾਨਏ ਖਿਲਵਤੇ॥ ਮਿਯਾਂਆਮਦਸ਼ ਜੋਬਦਨ ਸ਼ਾਹਲਤੇ॥੧੩॥

ਉਸਨੂੰ ਆਪਣੇ ਘਰ ਅਕੰਤ ਸਦਿਆ ਤੇ ਕਾਮ ਕਲੋਲ ਕੀਤੇ। ੧੩।

ਹਮੀਂ ਜੁਫ਼ਤ ਖ਼ੁਰਦੰਦ ਦੁਸੈ ਚਾਰਮਾਹ॥ਖਬਰਕਰਜੋਦਦੁਸ਼ਮਨੇ ਨਿਜ਼ਦਸ਼ਾਹ॥੧੪॥

ਇਸੇ ਤਰ੍ਹਾਂ ਦੋ ਚਾਰ ਮਹੀਨੇ ਵਿਭਚਾਰ ਕਰਦੇ ਰਹੇ। ਇਨੇ ਵਿਚ ਇਕ ਦੁਸ਼ਮਨ ਨੇ ਬਾਦਸ਼ਾਹ ਦੇ ਕੰਨ ਵਿਚ ਜਾ ਫੂਕ ਮਾਰੀ। ੧੪।

ਬਹੈਰਤ ਦਰਾਮਦ ਫ਼ਗਾਨੇ ਰਹੀਮ॥ ਕਸ਼ੀਦਨ ਯਕੇ ਤੇਗ ਅਜ਼ਰਾਂ ਅਜ਼ੀਮ॥੧੫॥

ਰਹੀਮ ਖਾਂ ਪਠਾਣ ਦੰਗ ਰਹਿ ਗਿਆ ਅਤੇ ਉਸਦੇ ਮਾਰਨ ਲਈ ਇਕ ਤਲਵਾਰ ਮਿਆਨੋ ਖਿੱਚੀ। ੧੫।

ਚੁਖ਼ਬਰਸ਼ ਰਸੀਦ ਆਂ ਕਿ ਆਮਦ ਸ਼ੋਹਰ॥ਹੁਮਾਂ ਯਾਰਖੁਦਰਾ ਬਜ਼ਦਤੇਗ਼ਸ਼ਗ॥੧੬॥

ਜਦ ਉਸ ਇਸਤ੍ਰੀ ਨੂੰ ਪਤਾ ਲਗਾ ਜੋ ਉਸਦਾ ਪਤੀ ਆ ਰਿਹਾ ਹੈ ਤਾਂ ਉਸੇ ਵੇਲੇ ਆਪਣੇ ਯਾਰ ਦੀ ਤਲਵਾਰ ਨਾਲ ਸਿਰ ਵਢਿਆ। ੧੬।

ਹੁਮਾ ਗੋਸ਼ਤਓਦੇਗ਼ਅੰਦਰਨਿਹਾਦ॥ਮਿਸਾਲਹਬਿ ਅੰਦਾਖ਼ਤਆਤਸ਼ਬਿਦਾਦ॥੧੭॥

ਉਸਦਾ ਮਾਸ ਦੇਗ ਵਿਚ ਧਰ ਦਿਤਾ ਤੇ ਮਸਾਲੇ ਪਾਏ ਤੇ ਹੇਠ ਅੱਗ ਬਾਲੀ। ੧੭।

ਸ਼ੋਹਰ ਰਾਖੁਰਾਨੀਦਬਾਕੀ ਬਿਮਾਂਦ॥ ਹਮਹ ਨੌਕਰਾਂ ਰਾ ਜ਼ਿਆਫ਼ਤ ਕੁਨਾਦ॥੧੮॥

ਉਹ ਮਾਸ ਪਤੀ ਨੂੰ ਖੁਆਇਆ ਅਤੇ ਜੋ ਬਾਕੀ ਬਚਿਆ ਉਹ ਨੌਕਰਾਂ ਨੂੰ ਖੁਆਇਆ। ੧੮।

ਚੁਖ਼ੁਸ਼ ਗਸ਼ਤਸ਼ੋਹਰ ਨਦੀਦਸ਼ ਚੁਨਗ॥ਬਿਕੁਸ਼ਤ ਆਕਸੇਰਾਕਿਦਾਦਸ਼ਖ਼ਬਰ॥੧੯॥

ਜਦ ਉਸ ਦੇ ਪਤੀ ਨੇ ਕੋਈ ਆਦਮੀ ਨਾ ਵੇਖਿਆ ਤਾਂ ਬੜਾਖੁਸ਼ ਹੋਇਆ ਤੇ ਚੁਗਲਖੋਰ ਨੂੰ ਮਾਰ ਦਿਤਾ। ੧੯।

ਬਿਦਿਹ ਸਾਕੀਯਾ ਸਾਗਰੇ ਸਬਜ਼ਗੂੰ॥ ਕਿਮਾਰਾ ਬਕਾਰ ਅਸਤਜੰਗ ਅੰਦਰੂੰ॥੨੦॥

ਹੇ ਸਾਕੀ! ਹਰੇ ਰੰਗ ਦਾ ਨਾਮ ਰੂਪੀ ਪਿਆਲਾ ਦੇਹ, ਜੋ ਪੰਜਾਂ ਵੈਰੀਅ (ਕਾਮ ਕ੍ਰੋਧ ਆਦਿ) ਦੇ ਨਾਲ ਜੁੱਧ ਕਰੇ, ਇਸ ਦੀ ਅਤੀਯੰਤ ਲੋੜ ਹੈ। ੨੦।

ਲਬਾ ਲਬ ਬਿਕੁਨ ਦਮ ਬਦਮ ਨੋਸ਼ਕੁਨ॥ਗ਼ਮੇਹਰਦੋ ਆਲਮ ਫਰਾਮੋਸ਼ਕੁਨ॥੨੧॥

ਮੂੰਹੋਂ ਮੂੰਹ ਭਰਕੇ ਪਿਆਈ ਜਾ ਜੋ ਪੀਣ ਵਾਲਿਆਂ ਨੂੰ ਲੋਕ ਪ੍ਰਲੋਕ ਦੇ ਫਿਕਰ ਭੁੱਲ ਜਾਣ। ੨੧।

॥ ਸੰਪੂਰਨ ॥

### ਪਹਿਲੀ ਕਥਾ

ਇਹ ਪਹਿਲੀ ਹਕਾਇਤ ਸ੍ਰੀ ਹਜ਼ੂਰ ਕਲਗੀਧਰ ਜੀ ਦੀ ਮੁਖਾਰ ਬਿੰਦ ਹੈ। ਇਸ ਵਿਚ ਸ੍ਰੀ ਹਜ਼ੂਰ ਜੀ ਨੇ ਔਰੰਗਜ਼ੇਬ ਬਾਦਸ਼ਾਹ ਨੂੰ ਜੋ ਝੂਠੀਆਂ ਕਸਮਾਂ ਖਾਕੇ ਪਹਾੜੀਆਂ ਤੇ ਮੁਸਲ-ਮਾਨਾਂ ਨੇ ਅਨੰਦ ਪੁਰ ਤੋਂ ਗੁਰੂ ਜੀ ਨੂੰ ਕੱਢਿਆ ਤੇ ਸਾਹਿਬ ਜ਼ਾਦਿਆਂ ਦੀਆਂ ਸਹੀਦੀਆਂ ਹੋਈਆਂ, ਉਸ ਸਾਰੇ ਸਮਾਚਾਰ ਦਾ ਹਾਲ ਸੂਚਨ ਕਰਾਇਆ ਹੈ।

### ਦੂਜੀ ਕਥਾ

ਬਾਕੀ ੧੧ ਇਹ ਕਥਾ ਮਹਾਰਾਜਾ ਜੀ ਦੇ ਹਜ਼ੂਰੀ ਕਵੀਆਂ ਦੀਆਂ ਰਚਨਾ ਹਨ, ਜਿੰਨਾਂ ਦਾ ਵੇਰਵਾ ਅਖੀਰੀ ਬਾਦ-ਸ਼ਾਹਾਂ ਦੀਆਂ ਕਹਾਣੀਆਂ ਦੱਸਕੇ ਔਰੰਗਜ਼ੇਬ ਦੇ ਅਨਜਾਇ ਨੂੰ ਸੂਚਨ ਕਰਾਇਆ ਹੈ।

ਇਸ ਕਥਾ ਵਿਚ ਦਲੀਪਾ ਜੀ ਦੇ ਪਿਓ ਨੇ ਦਲੀਪ ਨੂੰ ਬੜਾ ਸਿਆਨਾ ਸਮਝਕੇ ਰਾਜ ਤਖਤ ਦਿਤਾ ਤੇ ਉਸਦੇ ਤਿਨਾਂ ਭਰਾਵਾਂ ਨੂੰ ਮੂਰਖ ਸਮਝਕੇ ਰਾਜ ਭਾਗ ਤੋਂ ਖਾਲੀ ਰਖਿਆ। ਇਸ ਦਾ ਸਾਰਾ ਭਾਵ ਇਹ ਹੈ ਕਿ ਤੇਰੇ ਵੱਡਿਆਂ ਨੇ ਤੇਰੀ ਚੋਣ ਨਹੀਂ ਕੀਤੀ ਹੋਈ। ਤੈਨੂੰ ਨਲੈਕ ਸਮਝਕੇ ਬਾਦਸ਼ਾਹੀ ਨਹੀਂ ਦਿਤੀ ਗਈ ਸੀ, ਤੂੰ ਆਪਣੇ ਭਰਾਵਾਂ ਨੂੰ ਮਾਰ ਕੇ ਤੇ ਬਾਪ ਨੂੰ ਕੈਦ ਕਰਕੇ ਆਪੇ ਹੀ ਬਾਦਸ਼ਾਹੀ ਲਈ ਸੀ, ਤੈਨੂੰ ਨਿਆਏ ਨਹੀਂ ਆਉਂਦਾ।

### ਤੀਜੀ ਕਥਾ

ਇਸ ਕਥਾ ਵਿਚ ਬਾਦਸ਼ਾਹ ਨੇ ਆਪਣੇ ਮਰਨ ਸਮੇਂ ਵਜ਼ੀਰਾਂ ਦੇ ਪੁਛਣ ਪਰ ਇਹ ਦੱਸਿਆ ਕਿ ਮੇਰੀ ਬਾਦਸ਼ਾਹੀ ਮੇਰੇ ਪੁਤਾਂ ਵਿਚੋਂ ਉਸਨੂੰ ਦੇਣੀ, ਜੋ ਅੰਨ੍ਹਾ, ਟੁੰਡਾ, ਲੂਲ੍ਹਾ ਆਦਿਕ ਅੰਗਾਂ ਤੋਂ ਹੀਣ ਹੋਵੇ, ਭਾਵ ਜੋ ਪਰਾਈ ਇਸਤ੍ਰੀ ਨੂੰ ਨ ਵੇਖੇ, ਜੋ ਪਰਾਏ ਧਨ ਨੂੰ ਹੱਥ ਨਾ ਲਾਵੇ ਜੋ ਮੰਦ ਕਰਮਾਂ ਵਲ ਨਾ ਜਾਵੇ ਆਦਿਕ ਅੱਠ ਗੁਣ ਹੋਣ ਉਹ ਬਾਦਸ਼ਾਹ ਹੋਣਾ ਚਾਹੀਦਾ ਹੈ ਸੋ ਹੇ ਔਰੰਗਜ਼ੇਬ ਇਨ੍ਹਾਂ ਗੁਣਾਂ ਵਿਚੋਂ ਤੇਰੇ ਵਿਚ ਕੋਈ ਗੁਣਵੀ ਨਹੀਂਹੈ।

ਚੌਥੀ ਕਥਾ

ਇਕ ਬਹਾਦ੍ਰ ਇਸਤ੍ਰੀ ਨੇ ਆਪਣੇ ਵਰ ਨੂੰ ਆਪਣੇ ਯੋਗ ਸਮਝਕੇ ਆਪ ਪ੍ਰਾਪਤਿ ਕੀਤਾ, ਹੇ ਔਰੰਗਜ਼ੇਬ, ਇਸ ਇਸਤ੍ਰੀ ਨੇ ਜੋ ਬਚਨ ਆਪਣੀ ਜਬਾਨ ਤੋਂ ਕਢਿਆ ਉਹ ਪੂਰਾ ਕੀਤਾ। ਤੂੰ ਤਾਂ ਜ਼ਬਾਨ ਦਾ ਵੀ ਪੂਰਾ ਨਹੀਂ ਹੈਂ।

ਪੰਜਵੀਂ ਕਥਾ

ਇਸ ਕਥਾ ਵਿਚ ਤੇਰੇ ਬਾਬੇ ਦਾ ਇਨਸਾਫ ਦਸਿਆ ਹੈ ਕਿ ਉਹ ਬੜਾ ਸਿਆਣਾ ਸੀ। ਔਰਤ ਦਾ ਖੂਨੀ ਔਰਤ ਦੇ ਹਵਾਲੇ ਕਰ ਦਿਤਾ ਤੇ ਤੂੰ ਸਾਡੇ ਖੂਨੀ ਨਹੀਂ ਦਿਤੇ ਹਨ। ਦੂਜਾ ਦੇਖ ਤੂੰ ਉਸ ਇਸਤ੍ਰੀ ਵਰਗਾ ਹੈਂ, ਜਿਸ ਨੇ ਆਪਣੇ ਖਸਮ ਨੂੰ ਮਾਰ ਘੱਤਿਆ ਸੀ।

ਛੇਵੀਂ ਕਥਾ

ਇਸ ਕਥਾ ਵਿਚ ਦੋਂ ਬਾਦਸ਼ਾਹਾਂ ਦੀ ਲੜਾਈ ਪਿਛੋਂ ਇਕ ਵਜ਼ੀਰ ਦੀ ਲੜਕੀ ਨੇ ਆਪਣੇ ਨੌਕਰਾਂ ਦੀ ਬੜੀ ਸਹੈਤਾ ਕੀਤੀ। ਹੇ ਔਰੰਗਜ਼ੇਬ ਤੂੰ ਆਪਣੀ ਪਰਜਾਦੀ ਕੀ ਸਹੈਤਾ ਕਰਦਾਹੈਂ।

ਸਤਵੀਂ ਕਥਾ

ਇਸ ਕਥਾ ਵਿਚ ਇਕ ਇਸਤ੍ਰੀ ਨੇ ਆਪਣੇ ਪੁਤ੍ਰ ਨੂੰ ਦਰਿਆ ਵਿਚ ਰੋੜ ਦਿਤਾ ਸੀ ਜੋ ਫੇਰ ਓਹੋ ਬੱਚਾ ਬਾਦਸ਼ਾਹ ਬਣਿਆ। ਸੋ ਏਸੇ ਤਰਾਂ ਸਾਡੀ ਰਖਿਆ ਵਾਹਿਗੁਰੂ ਕਰਦਾ ਰਿਹਾ।

ਅੱਠਵੀਂ ਕਥਾ

ਇਕ ਮੰਦ ਕਰਮਣ ਇਸਤ੍ਰੀ ਦੇ ਆਪਣੇ ਮੰਦ ਕਰਮ ਛਪਾਉਣ ਵਾਸਤੇ ਆਪਣੇ ਪੁਤਾਂ ਨੂੰ ਮਾਰਕੇ, ਸਾਧਣੀ ਬਣਕੇ ਵੀ ਸ਼ਿਵਜੀ ਤੋਂ ਜਵਾਨ ਹੋਣ ਦਾ ਮੰਦਾ ਵਰ ਮੰਗਿਆ। ਹੇ ਔਰੰਗਜ਼ੇਬ ਤੂੰ ਉਸ ਇਸਤ੍ਰੀ ਵਾਂਗੂ ਹੈਂ, ਜਿਸਨੂੰ ਭਲੇ ਪੁਰਸ਼ ਮਿਲਨ ਤੇ ਵੀ ਨੇਕੀ ਪ੍ਰਾਪਤਿ ਨ ਹੋਈ ਤੇ ਤੇਰੇ ਵਡ ਵਡੇਰੇ ਮਰ ਗਏ ਤੇ ਤੂੰ ਵੀ ਆਖਰ ਮਰਨਾ ਹੈ।

ਨੌਵੀਂ ਕਥਾ

ਇਸ ਕਥਾ ਵਿਚ ਇਕ ਮੰਦ ਕਰਮੀ ਆਪਣੇ ਮੰਦ ਕਰਮਾਂ ਲਈ ਇਸਤ੍ਰੀ ਬਣਿਆਂ ਜੋ ਉਸ ਨੂੰ ਬੜਾ ਦੁਖ ਮਿਲਿਆ, ਏਸੇ ਤਰਾਂ ਤੈਨੂੰ ਦੁਖ ਮਿਲੇਗਾ।

ਦਸਵੀਂ ਕਥਾ

ਇਸ ਕਥਾ ਵਿਚ ਇਕ ਪੜਨ ਵਾਲੇ ਲੜਕੇ ਲੜਕੀ ਦੀ ਦਰਿਆ ਵਿਚ ਰੁੜ੍ਹਿਆਂ ਜਾਂਦਿਆਂ ਸ਼ੇਰ ਸੰਸਾਰ ਆਦਕ ਤੋਂ ਰਬ ਨੇ ਰੱਖਿਆ ਕੀਤੀ, ਏਸੇ ਤਰਾਂ ਅਨੇਕਾਂ ਬਿਪਤਾਵਾਂ ਤੋਂ ਵਾਹਿਗੁਰੂ ਨੇ ਸਾਨੂੰ ਬਚਾਇਆ।

ਯਾਰਵੀਂ ਕਥਾ

ਇਸ ਕਥਾ ਵਿਚ ਇਕ ਇਸਤ੍ਰੀ ਤੇ ਆਦਮੀ ਨੇ ਆਪੋ ਆਪਣਾ ਬਚਨ ਪੂਰਾ ਕੀਤਾ ਹੈ। ਇਸਤ੍ਰੀ ਨੇ ਬੜੇ ਯਤਨ ਨਾਲ ਘੋੜੇ ਲਿਆਂਦੇ ਸਨ।

ਬਾਰਵੀਂ ਕਥਾ

ਇਸ ਕਥਾ ਵਿਚ ਇਸਤ੍ਰੀ ਨੇ ਆਪਣੇ ਮਿਤ੍ਰ ਨੂੰ ਮਾਰਕੇ ਤੇ ਉਸਦਾ ਮਾਸ ਰਿੰਨ੍ਹ ਕੇ ਆਪਣੇ ਪਤੀ ਨੂੰ ਖੁਆਇਆ। ਹੇ ਔਰੰਗਜ਼ੇਬ ਤੂੰ ਵੀ ਇਸ ਇਸਤ੍ਰੀ ਵਾਂਗੂ ਜ਼ਾਲਮ ਹੈਂ।

# ਮਾਝ ਸ੍ਰੀ ਮੁਖਵਾਕ ਪਾਤਿਸ਼ਾਹੀ ਦਸਵੀਂ

ਲੱਖੀ ਜੰਗਲ ਖਾਲਸਾ ਦੀਦਾਰ ਆਇ ਲੱਗਾ
ਤਬ ਉਚਾਰ ਹੋਇਆ।

ਜਦੋਂ ਗੁਰੂ ਜੀ ਚਮਕੌਰ ਆਦਿਕ ਅਸਥਾਨਾ ਤੋਂ ਹੋਂਦੇ ਹੋਏ ਲੱਖੀ ਜੰਗਲ ਵਿਚ ਆਏ ਤਾਂ ਬਿਅੰਤ ਖਾਲਸਾ ਗੁਰੂ ਜੀ ਦੇ ਦਰਸ਼ਨ ਨੂੰ ਆਇਆ ਤਦੋਂ ਗੁਰੂ ਜੀ ਨੇ ਇਹ ਸ਼ਬਦ ਉਚਾਰਿਆ ਸੀ:-

ਸੁਣ ਕੇ ਸੱਦ ਮਾਹੀ ਦਾ ਮੇਹੀ ਪਾਣੀ ਘਾਹ ਮੁਤੋ ਨੇ।
ਕਿਸੇ ਨਾਲ ਨ ਰਲੀਆਂ ਕਾਈ ਕੋਈ ਸ਼ੌਕ ਪਿਓ ਨੇ।
ਗਇਆ ਫਿਰਾਕ ਮਿਲਿਆ ਮਿਤ ਮਾਹੀ ਤਾਹੀ ਸ਼ੁਕਰ ਕੀਤੋ ਨੇ।

ਸ੍ਰੀ ਹਜ਼ੂਰ ਕਲਗੀਧਰ ਜੀ ਨੂੰ ਸੰਗਤਾਂ ਇਸ ਤਰ੍ਹਾਂ ਹੁਮ ਹੁਮਾਕੇ ਆ ਮਿਲੀਆਂ ਜਿਸ ਤਰ੍ਹਾਂ ਰਾਂਝੇ ਦੇ ਸ਼ਬਦ ਨੂੰ ਸੁਣ ਕੇ ਮਹੀਆਂ ਪਾਣੀ ਅਤੇ ਘਾਹ ਤਿਆਗ ਦਿਤਾ ਸੀ।

ਉਸ ਦੀ ਬੰਸਰੀ ਦਾ ਬੋਲ ਸੁਣਕੇ ਮਹੀਆਂ ਕੋਈ ਕਿਸੇ ਨਾਲ ਨਾ ਰਲੀਆਂ ਆਪੋ ਧਾਪ ਅੱਡੋ ਅੱਡ ਉਠ ਨੱਸੀਆ, ਇਕੁਰ ਦਾ ਉਨ੍ਹਾਂ ਨੂੰ ਕੋਈ ਪ੍ਰੇਮ ਪਿਆਰ ਦਾ ਸ਼ੌਂਕ ਪਿਆ ਸੀ। ਮਹੀਆਂ ਦਾ ਵਿਛੋੜਾ ਦੂਰ ਹੋ ਗਿਆ ਕਿਉਂ ਜੋ ਉਨ੍ਹਾਂ ਨੂੰ ਮਿਤ੍ਰ ਮਾਹੀ ਮਿਲ ਪਿਆ, ਏਸੇ ਲਈ ਉਨ੍ਹਾਂ ਨੇ ਸ਼ੁਕਰ ਕੀਤਾ, ਏਸੇ ਤਰ੍ਹਾਂ ਸੰਗਤਾਂ ਆਈਆਂ।

# ਟੀਕਾ ਕਾਰ ਦੀ ਬੇਨਤੀ

ਦੋਹਰਾ ॥

ਸ੍ਰੀ ਗੁਰੂ ਨਾਨਕ ਦਸਮ ਗੁਰ ਤਿਨਕੀ ਕ੍ਰਿਪਾ ਪਿਆਰ।
ਦਸਮ ਗ੍ਰੰਥ ਪੂਰਨ ਭਯੋ ਟੀਕਾ ਪਰਮ ਅਪਾਰ।

ਇਸ ਵਡਿਆਈ ਯੋਗ ਮੈਂ ਨਹੀਂ ਸੀ ਮੂੜ ਨਿਦਾਨ।
ਦੀ ਵਡਿਆਈ ਦਾਸ ਨੂੰ ਬਹੁਤੀ ਵਿਚ ਜਹਾਨ।

ਅੰਮ੍ਰਿਤਸਰ ਗੁਰ ਨਗਰ ਤੋਂ ਦਿਸਾ ਪਹਾੜ ਪਛਾਨ।
ਨਿਕਾ ਜਿਹਾ ਇਕ ਪਿੰਡ ਹੈ ਲੱਖੂ ਵਾਲ ਬਖਾਨ।

ਪਿਤਾ ਬੁਲਾਕਾ ਸਿੰਘ ਜੀ ਜ਼ਿਮੀਂਦਾਰ ਮਤਿ ਵੰਤ।
ਤਿਸ ਦੇ ਗ੍ਰਹ ਦਾ ਜਨਮ ਹੈ ਚਰਨ ਧੂੜ ਮੈਂ ਸੰਤ।

ਇਹ ਕਾਲਜ ਜੋ ਖਾਲਸਾ ਸਿੱਖਾਂ ਦਾ ਸਿਰ ਮੌਰ।
ਟੀਕਾ ਟਿੱਪਣ ਇਹ ਕੀਆ ਰਹਿਕੇ ਏਸੇ ਠੌਰ।

ਹੁਣ ਰਿਟੈਰ ਮੈਂ ਹੋ ਗਿਆ ਬਹੁਤਾ ਸਮਾਂ ਗੁਜ਼ਾਰ।
ਚੜਦੇ ਪਾਸੇ ਕਾਲਜੋਂ ਪੁਰ ਰਣਜੀਤ ਨਿਹਾਰ।

ਬ੍ਰਿਧ ਹੋਣ ਦੇ ਕਾਰਣੇ ਹੁਣ ਨਿਵਾਸ ਇਸ ਥਾਨ।
ਬਿਸ਼ਨ ਸਿੰਘ ਨਿਜ ਦਾਸ ਨੂੰ ਦਾਸਨ ਦਾਸ ਪਛਾਨ।

ਉੱਨੀ ਸੌ ਇਕਤਾਲੀਆ ਅਤੇ ਮਹੀਨਾ ਜੂਨ।
ਟੀਕਾ ਛਪ ਪੂਰਨ ਭਯਾ ਰਹੀ ਨ ਕੋਈ ਊਨ।

॥ ਸੰਪੂਰਨ ॥

'ਵਜ਼ੀਰ ਹਿੰਦ ਪ੍ਰੈਸ' ਅੰਮ੍ਰਿਤਸਰ ਵਿਚ ਸਰਦਾਰ ਭੁਪਿੰਦਰ ਸਿੰਘ ਬੀ. ਏ. ਐਲਐਲ. ਬੀ.
ਪ੍ਰਿੰਟਰ ਦੇ ਯਤਨ ਨਾਲ ਛਪਿਆ ਤੇ ਗਿਆਨੀ ਬਿਸ਼ਨ ਸਿੰਘ ਨੇ
ਖਾਲਸਾ ਕਾਲਜ ਅੰਮ੍ਰਿਤਸਰ ਤੋਂ ਪ੍ਰਕਾਸ਼ਤ ਕੀਤਾ।